ੴ ਸਤਿਗੁਰ ਪ੍ਰਸਾਦਿ॥
ISSN 2394-8507


ਗੁਰਮਤਿ ਸਾਚੀ ਸਾਚਾ ਵੀਚਾਰੁ॥


# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਵੈਸਾਖ-ਜੇਠ, ਸੰਮਤ ਨਾਨਕਸ਼ਾਹੀ ੫੪੭ ਮਈ 2015

ਜਿਲਦ ੫੯ ਅੰਕ ੨

*ਸੰਪਾਦਕ*
ਸਿਮਰਜੀਤ ਸਿੰਘ




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ₹ ੫ |
| ਸਾਲਾਨਾ (ਦੇਸ਼) | ₹ ੫੦ |
| ਪੰਜ ਸਾਲ (ਦੇਸ਼) | ₹ ੨੫੦ |
| ਲਾਈਫ਼ (ਦੇਸ਼) | ₹ ੫੦੦ |
| ਸਾਲਾਨਾ ਵਿਦੇਸ਼ | ₹ ੧੨੫੦ |
| ਪੰਜ ਸਾਲ (ਵਿਦੇਸ਼) | ₹ ੫੦੦੦ |
| ਲਾਈਫ਼ ਵਿਦੇਸ਼ | ₹ ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

Secretary
Dharam Parchar Committee
(S.G.P.C.)
Sri Amritsar-143006

ਫੋਨ : 0183-2553956-59 ਐਕਸ 304 ਫੈਕਸ : 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ

*ਗੁਰਬਾਣੀ ਵਿਚਾਰ :*

# ਮਾਹੁ ਜੇਠੁ ਭਲਾ...

*ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥*
*ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ ॥*
*ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥*
*ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥*
*ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ ॥*
*ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥* (ਪੰਨਾ ੧੧੦੮)

ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਬਾਰਹ ਮਾਹਾ ਤੁਖਾਰੀ ਦੀ ਇਸ ਪਾਵਨ ਪਉੜੀ ਰਾਹੀਂ ਜੇਠ ਮਹੀਨੇ ਦੀ ਭਰ-ਗਰਮੀ ਦੀ ਰੁੱਤ ਦਾ ਦ੍ਰਿਸ਼ ਵਰਣਨ ਕਰਦੇ ਹੋਏ ਮਨੁੱਖਾ ਜੀਵ ਰੂਪੀ ਇਸਤਰੀ ਨੂੰ ਪ੍ਰਭੂ ਦਾ ਨਾਮ ਜਪਣ ਅਤੇ ਰੂਹਾਨੀ ਤੇ ਸਦਾਚਾਰਕ ਗੁਣਾਂ ਦੁਆਰਾ ਸੱਚਾ ਸੁਖ ਹਾਸਲ ਕਰਨ ਦਾ ਗੁਰਮਤਿ ਗਾਡੀ ਰਾਹ ਦਰਸਾਉਂਦੇ ਹਨ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਠ ਦਾ ਮਹੀਨਾ ਚੰਗਾ ਹੈ। ਇਸ ਮਹੀਨੇ ਮਨੁੱਖਾ ਜੀਵ ਰੂਪੀ ਇਸਤਰੀ ਨੂੰ ਪ੍ਰੀਤਮ ਨੂੰ ਭੁਲਾਉਣਾ ਠੀਕ ਨਹੀਂ ਹੈ ਭਾਵ ਜੇਕਰ ਇਹ ਭਰ-ਗਰਮੀ ਦੀ ਰੁੱਤ ਸਖ਼ਤ ਹੈ ਤਾਂ ਸੀਤਲਤਾ ਵਰਤਾਉਣ ਵਾਲੇ ਪਿਆਰੇ ਪਰਮਾਤਮਾ ਨੂੰ ਚੇਤੇ ਰੱਖਿਆ ਜਾਵੇ। ਇਸੇ ਵਿਚ ਨਿਮਾਣੀ-ਨਿਤਾਣੀ ਜੀਵ ਇਸਤਰੀ ਦਾ ਭਲਾ ਹੈ। ਗੁਰੂ ਜੀ ਰੁੱਤ ਦੀ ਕਠੋਰ ਪ੍ਰਕਿਰਤੀ ਤੇ ਸਰੂਪ ਦਾ ਵਰਣਨ ਕਰਦੇ ਹੋਏ ਕਥਨ ਕਰਦੇ ਹਨ ਕਿ ਇਸ ਮਹੀਨੇ ਧਰਤੀ ਭੱਠ ਵਾਂਗ ਤਪਦੀ ਹੈ। ਗੁਰੂ ਪਾਤਸ਼ਾਹ ਦੀ ਰੂਹਾਨੀ ਰਮਜ਼ ਹੈ ਕਿ ਜੀਵ-ਇਸਤਰੀ ਵਿਸ਼ੇ-ਵਿਕਾਰਾਂ ਦੀ ਅੱਗ ਤੋਂ ਜ਼ਰੂਰ ਸਾਵਧਾਨ ਰਹੇ ਕਿਉਂਕਿ ਆਮ ਮਨੁੱਖਾਂ ਦੇ ਹਿਰਦੇ ਵਿਕਾਰਾਂ ਦੀ ਅੱਗ ਨਾਲ ਤਪਦੇ ਰਹਿੰਦੇ ਹਨ। ਧਰਤੀ ਸਿਰ ਦੇ ਭਾਰ ਤਪਦੀ ਹੈ ਤਾਂ ਗੁਰਮੁਖ ਜੀਵ-ਇਸਤਰੀ ਬੇਨਤੀ ਕਰਦੀ ਹੈ। ਉਹ ਪ੍ਰਭੂ ਤੋਂ ਰੂਹਾਨੀ ਗੁਣਾਂ ਦੀ ਦਾਤ ਲੋਚਦੀ ਹੈ ਕਿ ਹੇ ਪ੍ਰਭੂ ਪ੍ਰੀਤਮ! ਮੈਨੂੰ ਗੁਣ ਬਖਸ਼ੋ ਕਿਉਂਕਿ ਗੁਣਾਂ ਦੁਆਰਾ ਹੀ ਮੈਂ ਆਪ ਜੀ ਨੂੰ ਚੰਗੀ ਲੱਗ ਸਕਦੀ ਹਾਂ। ਮੈਂ ਆਪ ਜੀ ਦੀ ਸਿਫਤ-ਸਲਾਹ ਕਰਾਂ। ਆਪ ਜੀ ਮੈਨੂੰ ਸੰਸਾਰ 'ਚ ਰਹਿੰਦਿਆਂ ਮਨ-ਆਤਮਾ ਤੋਂ ਨਿਰਲੇਪ ਰਹਿ ਸਕਣ ਦਾ ਗੁਣ ਬਖਸ਼ੋ ਤਾਂ ਆਪ ਦੀ ਆਗਿਆ ਦਾ ਸਦਕਾ ਮੈਨੂੰ ਟਿਕਾਣਾ ਮਿਲ ਸਕਦਾ ਹੈ, ਮੇਰਾ ਰੂਹਾਨੀ ਮਹਿਲ 'ਚ ਵਾਸਾ ਹੋ ਸਕਦਾ ਹੈ। ਪਿਆਰੇ ਪ੍ਰੀਤਮ ਤੋਂ ਬਿਨਾ ਸੁਖ ਕਿਉਂ ਮਿਲੇਗਾ ਭਾਵ ਹਿਰਦੇ ਰੂਪ ਮਹਿਲ 'ਚ ਕੋਈ ਸੁਖ ਨਹੀਂ ਮਿਲ ਸਕਦਾ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਜਿਹੜੀ ਜੀਵ-ਇਸਤਰੀ ਜੇਠ ਮਹੀਨੇ ਦੀ ਸਖਤ ਗਰਮੀ ਤੋਂ ਸੰਕੇਤ ਲੈਂਦੀ ਹੋਈ ਰੂਹਾਨੀ ਗੁਣਾਂ ਦਾ ਸੰਚਾਰ ਕਰਨ ਦਾ ਰਾਹ ਸਮਝ ਅਤੇ ਅਪਣਾਅ ਲੈਂਦੀ ਹੈ, ਉਸ ਦਾ ਜੀਵਨ ਸਫ਼ਲ ਹੈ। ■

ਸੰਪਾਦਕੀ...

# ਸੁਚੱਜੇ ਸਮਾਜ ਦੇ ਸਿਰਜਣਹਾਰ : ਸਿੱਖ ਸਿਧਾਂਤ

ਆਪਣੇ ਗੌਰਵਮਈ ਇਤਿਹਾਸ ਨੂੰ ਜਾਣ ਕੇ ਉਸ ’ਤੇ ਫ਼ਖ਼ਰ ਕਰਨਾ ਹਰ ਇਕ ਮਨੁੱਖ ਦੀ ਫ਼ਿਤਰਤ ਰਹੀ ਹੈ। ਆਪਣੇ ਇਤਿਹਾਸ ਦੀਆਂ ਚੰਗੀਆਂ ਗੱਲਾਂ ਨੂੰ ਜਾਣਨਾ, ਪੜ੍ਹਨਾ ਅਤੇ ਅਮਲ ਕਰਨਾ ਜ਼ਰੂਰੀ ਹੈ। ਜੋ ਕੌਮਾਂ ਆਪਣੇ ਸੱਭਿਆਚਾਰ ਨੂੰ ਸੰਭਾਲ ਕੇ ਰੱਖਦੀਆਂ ਹਨ ਉਹ ਸਮੇਂ ਦੀਆਂ ਮੁਸ਼ਕਲ ਘੁੰਮਣਘੇਰੀਆਂ ਨੂੰ ਬੜੀ ਦਲੇਰੀ ਨਾਲ ਪਾਰ ਕਰ ਜਾਂਦੀਆਂ ਹਨ। ਸਿੱਖ ਸੱਭਿਆਚਾਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਰ ਸਿੱਖ ਨੂੰ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦੇ ਸਿਧਾਂਤ ’ਤੇ ਪਹਿਰਾ ਦੇਣ ਦਾ ਆਦੇਸ਼ ਦਿੱਤਾ ਹੋਇਆ ਹੈ। ਸਿੱਖ ਇਤਿਹਾਸ ’ਤੇ ਨਜ਼ਰਸਾਨੀ ਕਰਦਿਆਂ ਇਸ ਗੱਲ ਦੀ ਭਲੀ-ਭਾਂਤ ਜਾਣਕਾਰੀ ਮਿਲ ਜਾਂਦੀ ਹੈ ਕਿ ਸਿੱਖਾਂ ਨੇ ਇਨ੍ਹਾਂ ਸਿਧਾਂਤਾਂ ’ਤੇ ਪਹਿਰਾ ਦਿੰਦਿਆਂ ਬਹੁਤ ਵੱਡੀਆਂ ਔਕੜਾਂ ਨੂੰ ਸਰ ਕਰ ਲਿਆ ਸੀ। ਅਨੇਕਾਂ ਸ਼ਹੀਦੀਆਂ ਦੇ ਕੇ ਆਪਣੀ ਜ਼ਿੰਦਾ-ਦਿਲੀ ਤੇ ਅਜ਼ਾਦ ਹਸਤੀ ਦਾ ਸਬੂਤ ਦਿੱਤਾ। ਵੱਡੇ-ਵੱਡੇ ਸੂਰਬੀਰ ਯੋਧਿਆਂ ਨੇ ਇਤਿਹਾਸ ਨੂੰ ਨਵਾਂ ਮੋੜ ਦਿੱਤਾ।

ਮਨੁੱਖੀ ਸਮਾਜ ਵਿਚ ਨੇਕੀ ਅਤੇ ਬਦੀ ਦਾ ਸੰਘਰਸ਼ ਮੁੱਢ ਕਦੀਮ ਤੋਂ ਹੀ ਚੱਲਿਆ ਆ ਰਿਹਾ ਹੈ। ਜਦੋਂ ਵੀ ਸਮਾਜ ਵਿਚ ਬਦੀ ਸਿਰ ਚੁੱਕਣ ਲੱਗਦੀ ਹੈ ਤਾਂ ਸੁਚੇਤ ਮਨੁੱਖ ਇਸ ਨੂੰ ਭਾਸ ਕੇ ਉਸੇ ਸਮੇਂ ਸਮਾਜ ਨੂੰ ਜਗਾਉਣ ਲਈ ਕਿਰਿਆਸ਼ੀਲ ਹੋ ਜਾਂਦਾ ਹੈ। ‘ਖਾਲਸਾ’ ਚੇਤਨ ਮਨੁੱਖ ਹੈ। ਸਮਾਜ ਵਿੱਚੋਂ ਕੁਰੀਤੀਆਂ ਨੂੰ ਦੂਰ ਕਰ ਕੇ ਖਾਲਸਈ ਸਿਧਾਂਤਾਂ ਉੱਪਰ ਸੁਚੱਜੇ ਸਮਾਜ ਦੀ ਸਿਰਜਣਾ ਕੀਤੀ ਜਾ ਸਕਦੀ ਹੈ।

ਖਾਲਸਾ ਪੰਥ ਦੀ ਆਮਦ ਤੋਂ ਪਹਿਲਾਂ ਦੇ ਭਾਰਤੀ ਇਤਿਹਾਸ ਨੂੰ ਵਾਚਦਿਆਂ ਇੱਥੋਂ ਦੀ ਤਰਸਯੋਗ ਹਾਲਤ ਦ੍ਰਿਸ਼ਟੀਗੋਚਰ ਹੁੰਦੀ ਹੈ। ਬਾਹਰੀ ਹਮਲਾਵਾਰ ਆ-ਆ ਕੇ ਇੱਥੋਂ ਦੀ ਧਨ-ਦੌਲਤ ਲੁੱਟ-ਲੁੱਟ ਵਾਪਸ ਜਾਂਦੇ ਰਹੇ। ਧਾਰਮਿਕ ਸਥਾਨਾਂ ਨੂੰ ਢਹਿ-ਢੇਰੀ ਕਰਦੇ ਰਹੇ, ਇੱਥੋਂ ਦੀ ਇੱਜ਼ਤ ਆਬਰੂ ਨੂੰ ਪੈਰਾਂ ਥੱਲੇ ਲਿਤਾੜਦੇ ਹੋਏ ਵਾਪਸ ਜਾਂਦੇ ਸਮੇਂ ਹਜ਼ਾਰਾਂ ਦੀ ਗਿਣਤੀ ਵਿਚ ਲੜਕੀਆਂ ਨੂੰ ਬੰਦੀ ਬਣਾ ਕੇ ਨਾਲ ਲੈ ਜਾਂਦੇ ਰਹੇ। ਇਸੇ ਲੜੀ ਵਿਚ ਸਿਬੀਅਨ, ਤੁਰਕ, ਲੋਧੀ, ਪਠਾਣ, ਮੁਗ਼ਲ ਆਏ ਅਤੇ ਲੁੱਟਮਾਰ ਕਰਦੇ ਰਹੇ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਰਜੇ ਸਿੱਖ ਪੰਥ ਤੋਂ ਉਤਪੰਨ ਹੋਇਆ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਜਿਆ ਖਾਲਸਾ ਪੰਥ ਇਨ੍ਹਾਂ ਜ਼ੁਲਮਾਂ ਵਿਰੁੱਧ ਡਟ ਖਲੋਇਆ। ਇਸ ਖਾਲਸਾ ਫੌਜ ਨੇ ਵਿਦੇਸ਼ੀ ਹਮਲਾਵਾਰਾਂ ਦੇ ਸਾਰੇ ਰਸਤੇ ਬੰਦ ਕਰ ਦਿੱਤੇ। ਖਾਲਸਾ ਫੌਜ ਦੇ ਅਨੇਕਾਂ ਖਾਲਸਿਆਂ ਨੇ ਸ਼ਹਾਦਤ ਦੇ ਜਾਮ ਪੀ ਕੇ ਨਵੀਆਂ ਮਿਸਾਲਾਂ ਕਾਇਮ ਕੀਤੀਆਂ। ਸ. ਜੱਸਾ ਸਿੰਘ ਆਹਲੂਵਾਲੀਆ, ਸ. ਬਘੇਲ ਸਿੰਘ, ਸ. ਜੱਸਾ ਸਿੰਘ ਰਾਮਗੜ੍ਹੀਆ, ਬਾਬਾ ਦੀਪ ਸਿੰਘ, ਬਾਬਾ ਗਰਜਾ

ਸਿੰਘ ਤੇ ਬਾਬਾ ਬੋਤਾ ਸਿੰਘ, ਸ. ਤਾਰਾ ਸਿੰਘ ਘੇਬਾ, ਭਾਈ ਮਨੀ ਸਿੰਘ, ਭਾਈ ਸੁਬੇਗ ਸਿੰਘ ਤੇ ਸ਼ਾਹਬਾਜ਼ ਸਿੰਘ ਵਰਗੇ ਅਨੇਕਾਂ ਸਿਰਲੱਥ ਸੂਰਮਿਆਂ ਨੇ ਨਵਾਂ ਇਤਿਹਾਸ ਸਿਰਜਿਆ ਜੋ ਅੱਜ ਵੀ ਨੌਜਵਾਨ ਪੀੜ੍ਹੀ ਲਈ ਰਾਹ-ਦਸੇਰਾ ਹੈ। ਇਨ੍ਹਾਂ ਵਿੱਚੋਂ ਅਨੇਕ ਐਸੇ ਸ਼ਹੀਦ ਵੀ ਹਨ ਜਿਨ੍ਹਾਂ ਦਾ ਇਤਿਹਾਸ ਸਮੇਂ ਦੀ ਗਰਦ ਹੇਠ ਦਫਨ ਹੋ ਗਿਆ ਹੈ। ਉਸ ਇਤਿਹਾਸ ਨੂੰ ਉਜਾਗਰ ਕਰ ਕੇ ਨੌਜਵਾਨ ਪੀੜ੍ਹੀ ਤਕ ਪਹੁੰਚਾਉਣਾ ਅੱਜ ਸਮੇਂ ਦੀ ਮੁੱਖ ਲੋੜ ਬਣਦੀ ਜਾ ਰਹੀ ਹੈ। ਮਾਪੇ ਅਤੇ ਬਜ਼ੁਰਗਾਂ ਦਾ ਇਹ ਅਹਿਮ ਫ਼ਰਜ਼ ਹੈ ਕਿ ਉਹ ਬੱਚਿਆਂ ਤਕ ਇਤਿਹਾਸ ਨੂੰ ਪਹੁੰਚਾਉਣ ਅਤੇ ਚਲਦਾ ਰੱਖਣ। ਕਈ ਵਾਰ ਇਹ ਜਾਣ ਕੇ ਬੜਾ ਦੁੱਖ ਹੁੰਦਾ ਹੈ ਜਦੋਂ ਕਿਸੇ ਨੌਜਵਾਨ ਨੂੰ ਆਪਣੇ ਹੀ ਪਿੰਡ ਦੀ ਪ੍ਰਸਿੱਧ ਸ਼ਖ਼ਸੀਅਤ ਦਾ ਨਾਂ ਅਤੇ ਇਤਿਹਾਸ ਪਤਾ ਨਹੀਂ ਹੁੰਦਾ। ਇਸ ਵਿਚ ਉਨ੍ਹਾਂ ਨੌਜਵਾਨਾਂ ਦਾ ਇਤਨਾ ਕਸੂਰ ਮੈਂ ਨਹੀਂ ਸਮਝਦਾ ਜਿਤਨਾ ਮਾਪਿਆਂ ਜਾਂ ਬਜ਼ੁਰਗਾਂ ਦਾ ਹੈ, ਜਿਨ੍ਹਾਂ ਨੇ ਇਤਿਹਾਸ ਨੂੰ ਅੱਗੇ ਨਹੀਂ ਤੋਰਿਆ ਤੇ ਇਸ ਨੂੰ ਆਪਣਾ ਫ਼ਰਜ਼ ਨਹੀਂ ਸਮਝਿਆ।

ਅੱਜ ਦਾ ਯੁੱਗ ਬੜੀ ਤੇਜ਼ੀ ਨਾਲ ਚੱਲਣ ਵਾਲਾ ਯੁੱਗ ਹੈ। ਸਾਡੇ ਪਾਸ ਸੁੱਖ-ਸਾਧਨਾਂ ਦੀ ਭਰਮਾਰ ਹੈ। ਪਰ ਫਿਰ ਵੀ ਅਸੀਂ ਸੱਭਿਆਚਾਰਕ ਤੌਰ 'ਤੇ ਗਰੀਬ ਹੁੰਦੇ ਜਾ ਰਹੇ ਹਾਂ। ਗੁਰੂ ਸਾਹਿਬਾਨ ਵੱਲੋਂ ਬਖ਼ਸ਼ੇ ਸਿਧਾਂਤ ਸਾਡੇ ਜੀਵਨ ਵਿੱਚੋਂ ਹੌਲੀ-ਹੌਲੀ ਮਨਫ਼ੀ ਹੁੰਦੇ ਜਾ ਰਹੇ ਹਨ। ਅਸੀਂ ਨਿੱਜਵਾਦ ਵਿਚ ਇਤਨੇ ਉਲਝ ਚੁੱਕੇ ਹਾਂ ਕਿ ਦੂਸਰਿਆਂ ਦੇ ਦੁੱਖ-ਸੁੱਖ ਦਾ ਸਾਨੂੰ ਕੋਈ ਖਿਆਲ ਹੀ ਨਹੀਂ ਰਹਿੰਦਾ। ਕਿਰਤ ਕਰਨ ਦੀ ਥਾਂ 'ਤੇ ਅਸੀਂ ਵਿਹਲੇ ਰਹਿ ਕੇ ਹੁਕਮ ਕਰਨ ਦੇ ਆਦੀ ਬਣਦੇ ਜਾ ਰਹੇ ਹਾਂ। ਅਸੀਂ ਚਾਹੁੰਦੇ ਹਾਂ ਕੰਮ ਤਾਂ ਕੋਈ ਹੋਰ ਕਰੇ ਪਰ ਉਸ ਦਾ ਫਲ ਸਾਨੂੰ ਮਿਲਦਾ ਰਹੇ। ਸਾਡੀ ਬੋਲੀ-ਸ਼ੈਲੀ, ਗੀਤ-ਸੰਗੀਤ, ਪਹਿਰਾਵਾ ਆਦਿ ਸਭ ਦੂਸਰਿਆਂ ਦੀ ਰੀਸੋ-ਰੀਸ ਹੋ ਗਿਆ ਹੈ। ਮੰਡੀਕਰਨ ਵਾਲੇ ਹਰ ਹੀਲਾ-ਵਸੀਲਾ ਵਰਤ ਕੇ ਸਾਨੂੰ ਆਪਣੇ ਅਨੁਸਾਰ ਜੀਵਨ ਜੀਉਣ ਦੇ ਆਦੀ ਬਣਾ ਕੇ ਸਾਡੀਆਂ ਜੇਬਾਂ 'ਤੇ ਡਾਕੇ ਮਾਰ ਰਹੇ ਹਨ ਸਿੱਟੇ ਵਜੋਂ ਅਮੀਰੀ-ਗਰੀਬੀ ਦਾ ਪਾੜਾ ਵਧਦਾ ਜਾ ਰਿਹਾ ਹੈ। ਸੋ ਅੱਜ ਸਾਨੂੰ ਸੁਚੇਤ ਹੋਣ ਦੀ ਬਹੁਤ ਜ਼ਿਆਦਾ ਲੋੜ ਹੈ। ਸਾਨੂੰ ਆਪਣੇ ਸੱਭਿਆਚਾਰਕ ਸਿਧਾਂਤ-- ਨਾਮ ਜਪੋ, ਕਿਰਤ ਕਰੋ ਤੇ ਵੰਡ ਛਕੋ 'ਤੇ ਡਟ ਕੇ ਪਹਿਰਾ ਦੇਣਾ ਹੋਵੇਗਾ। ਇਕ ਮੰਚ 'ਤੇ ਇਕੱਠ ਹੋ ਕੇ ਉੱਭਰ ਰਹੀਆਂ ਬੁਰਾਈਆਂ ਦਾ ਡਟ ਕੇ ਵਿਰੋਧ ਕਰਨਾ ਹੋਵੇਗਾ ਤਾਂ ਹੀ ਅਸੀਂ ਖੁਸ਼ਹਾਲ ਸਮਾਜ ਦੀ ਸਿਰਜਣਾ ਦੀ ਆਸ ਰੱਖ ਸਕਾਂਗੇ। ■

# ਗੁਰਮਤਿ ਵਿਚ ਕਿਰਤ ਦੀ ਮਹੱਤਤਾ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਜੰਗਲੀ ਯੁੱਗ ਤੋਂ ਲੈ ਕੇ ਅੱਜ ਦੇ ਵਿਗਿਆਨਕ ਯੁੱਗ ਤਕ ਮਨੁੱਖ ਨੇ ਜਿੰਨਾ ਵੀ ਵਿਕਾਸ ਕੀਤਾ ਹੈ ਆਪਣੀ ਅਣਥੱਕ ਮਿਹਨਤ ਅਤੇ ਘਾਲਣਾ ਨਾਲ ਕੀਤਾ ਹੈ। ਮਨੁੱਖ ਨੂੰ ਆਦਿ ਕਾਲ ਤੋਂ ਹੀ ਆਪਣੇ ਜੀਵਨ ਨੂੰ ਕਾਇਮ ਰੱਖਣ ਲਈ ਤੇ ਜੀਵਨ ਦੇ ਨਿਰਬਾਹ ਲਈ ਪ੍ਰਕਿਰਤੀ ਦੀਆਂ ਤਾਕਤਾਂ ਦਾ ਸਾਹਮਣਾ ਕਰਨ ਦੇ ਨਾਲ-ਨਾਲ ਸਖਤ ਮਿਹਨਤ ਕਰਨੀ ਪਈ ਹੈ। ਸਮਾਜਿਕ ਵਿਵਸਥਾ ਦੇ ਸਥਾਪਿਤ ਹੋਣ ਨਾਲ ਮਨੁੱਖਾਂ ਦੇ ਦਰਮਿਆਨ ਆਪਸ ਵਿਚ ਵਿਤਕਰਾ ਹੋਣ ਲੱਗਾ। ਕੁਝ ਮਨੁੱਖ ਆਗੂ ਬਣਨ ਲੱਗੇ ਤੇ ਕੁਝ ਉਨ੍ਹਾਂ ਦੇ ਅਧੀਨ ਹੋ ਗਏ। ਸਮਾਜਿਕ ਤਰੱਕੀ ਦੇ ਨਾਲ ਸਮਾਜਿਕ ਵੰਡ ਤੇ ਵਰਗ ਵੀ ਹੋਰ ਮਜਬੂਤ ਹੋਣ ਲੱਗੇ। ਕੁਝ ਲੋਕ ਕੰਮ ਲੈਣ ਵਾਲੇ ਹੋ ਗਏ ਤੇ ਕੁਝ ਕੰਮ ਕਰਨ ਵਾਲੇ ਹੋ ਗਏ ਅਤੇ ਕੁਝ ਲੋਕ ਦੂਜਿਆਂ ਦੇ ਕੰਮ ਦਾ ਲਾਭ ਉਠਾਉਣ ਲੱਗੇ। ਭਾਰਤੀ ਸਮਾਜ ਚਾਰ ਵਰਣਾਂ ਵਿਚ ਵੰਡਿਆ ਗਿਆ। ਕੰਮ ਦਾ ਭਾਰ ਨਿਚਲੇ ਵਰਗ ਦੇ ਲੋਕਾਂ 'ਤੇ ਆ ਗਿਆ। ਇਨ੍ਹਾਂ ਨੂੰ ਕਥਿਤ ਸ਼ੂਦਰ ਕਿਹਾ ਜਾਂਦਾ ਸੀ। ਬ੍ਰਾਹਮਣ, ਖੱਤਰੀ ਤੇ ਵੈਸ਼ ਤਿੰਨੇ ਵਰਗ ਇਨ੍ਹਾਂ ਦਾ ਸ਼ੋਸ਼ਣ ਕਰਨ ਲੱਗੇ। ਸਮਾਜ ਦੇ ਵਿਕਾਸ ਵਿਚ ਵਧੇਰੇ ਯੋਗਦਾਨ ਗਰੀਬ ਤੇ ਨਿਚਲੇ ਵਰਗ ਦੇ ਲੋਕਾਂ ਦਾ ਹੀ ਪਾਇਆ ਹੋਇਆ ਹੈ। ਇਸ ਦੇ ਬਾਵਜੂਦ ਇਨ੍ਹਾਂ ਲੋਕਾਂ ਦਾ ਸਮਾਜ ਵਿਚ ਤ੍ਰਿਸਕਾਰ ਕੀਤਾ ਜਾਂਦਾ ਸੀ। ਇਸ ਤਰ੍ਹਾਂ ਕੰਮ ਕਰਨ ਵਾਲਾ ਵਰਗ ਗਰੀਬੀ ਹੇਠ ਪਿਸ ਕੇ ਕਮਜ਼ੋਰ ਹੁੰਦਾ ਗਿਆ। ਇਸ ਦੇ ਮੁਕਾਬਲੇ 'ਤੇ ਦੂਜੇ ਵਰਗ ਦੇ ਲੋਕ ਵਿਹਲੜ ਅਤੇ ਦਲਿੱਦਰੀ ਹੋ ਗਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਧਰਤੀ ਉੱਤੇ ਪਹਿਲੀ ਵਾਰ ਕਿਰਤ ਦੀ ਮਹਾਨਤਾ ਨੂੰ ਉਜਾਗਰ ਕੀਤਾ। ਉਨ੍ਹਾਂ ਨੇ ਮਲਕ ਭਾਗੋ ਦੀ ਕਮਾਈ ਨੂੰ ਪਾਪ ਦੀ ਕਮਾਈ ਦੱਸਿਆ ਤੇ ਉਸ ਦਾ ਭੋਜਨ ਖਾਣ ਤੋਂ ਇਨਕਾਰ ਕਰ ਦਿੱਤਾ। ਗੁਰੂ ਜੀ ਨੇ ਭਾਈ ਲਾਲੋ ਦੀ ਕੋਧਰੇ ਦੀ ਰੋਟੀ ਨੂੰ ਉੱਤਮ ਸਮਝਿਆ ਕਿਉਂਕਿ ਇਹ ਦਸਾਂ ਨਹੁੰਆਂ ਦੀ ਕਿਰਤ ਕਮਾਈ ਕਰ ਕੇ ਤਿਆਰ ਕੀਤੀ ਗਈ ਸੀ। ਗੁਰੂ ਜੀ ਨੇ ਆਪਣੇ ਆਪ ਨੂੰ ਕਿਰਤ ਕਮਾਈ ਕਰਨ ਵਾਲੇ ਅਖੌਤੀ ਨੀਚ ਵਰਗਾਂ ਦੇ ਲੋਕਾਂ ਦਾ ਸਾਥੀ ਹੋਣ ਦਾ ਐਲਾਨ ਕੀਤਾ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥* (ਪੰਨਾ ੧੫)

ਬ੍ਰਾਹਮਣ, ਖੱਤਰੀ ਤੇ ਵੈਸ਼ ਵਰਗ ਤੋਂ ਇਲਾਵਾ ਜੋਗੀ, ਸੰਨਿਆਸੀ, ਕਾਜ਼ੀ ਅਤੇ

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ:+੯੧੯੯੧੫੮੦੫੧੦੦

ਹੋਰ ਅਖੌਤੀ ਧਾਰਮਿਕ ਵਿਅਕਤੀ ਵੀ ਆਪ ਹੱਥਾਂ ਨਾਲ ਕਮਾ ਕੇ ਖਾਣਾ ਪਾਪ ਸਮਝਦੇ ਸਨ। ਉਹ ਦੂਜਿਆਂ ਤੋਂ ਦਾਨ ਲੈਣਾ, ਵੱਢੀਆਂ ਲੈਣੀਆਂ ਆਪਣਾ ਅਧਿਕਾਰ ਮੰਨਦੇ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭਾਰਤੀ ਸਮਾਜ ਵਿਚ ਸਭ ਤੋਂ ਵੱਡੀ ਕ੍ਰਾਂਤੀ ਇਹ ਲਿਆਂਦੀ ਕਿ ਉਨ੍ਹਾਂ ਨੇ ਧਰਮ ਨੂੰ ਕਿਰਤ ਨਾਲ ਜੋੜ ਦਿੱਤਾ। ਉਨ੍ਹਾਂ ਨੇ ਕਿਰਤ ਕਰਨ ਅਤੇ ਨਾਮ ਜਪਣ ਵਾਲੇ ਨੂੰ ਹੀ ਸੱਚਾ ਧਾਰਮਿਕ ਤੇ ਗਿਆਨ ਦਾ ਅਧਿਕਾਰੀ ਮੰਨਿਆ। ਗੁਰੂ ਜੀ ਨੇ ਲੋਕਾਂ ਨੂੰ ਪਰਮਾਤਮਾ ਦੀ ਪ੍ਰਾਪਤੀ ਲਈ ਘਰ-ਬਾਰ ਛੱਡਣ ਤੋਂ ਰੋਕਿਆ ਤੇ ਗ੍ਰਿਹਸਤ ਵਿਚ ਰਹਿੰਦਿਆਂ ਨਾਮ ਜਪਣ, ਦਸਾਂ ਨਹੁੰਆਂ ਦੀ ਕਿਰਤ ਕਰਨ ਤੇ ਵੰਡ ਛਕਣ ਦਾ ਮਾਰਗ ਦਰਸਾਇਆ। ਗੁਰੂ ਜੀ ਨੇ ਦਰਿੱਦਰ ਦੀ ਥਾਂ ਉੱਦਮ ਕਰਨ ਦਾ ਉਪਦੇਸ਼ ਦਿੱਤਾ :

*-ਉਦਮੁ ਕਰਤ ਆਨਦੁ ਭਇਆ ਸਿਮਰਤ ਸੁਖ ਸਾਰੁ ॥* (ਪੰਨਾ ੮੧੫)
*-ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥* (ਪੰਨਾ ੫੨੨)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੂਲ-ਮੰਤਰ ਵਿਚ ਅਕਾਲਪੁਰਖ ਨੂੰ "ਕਰਤਾ ਪੁਰਖ" ਲਿਖਿਆ ਹੈ। ਸੱਚਮੁਚ ਹੀ ਅਕਾਲ ਪੁਰਖ ਸਭ ਤੋਂ ਵੱਡਾ ਕਿਰਤੀ ਹੈ, ਕਰਤਾ-ਕਰਤਾਰ ਹੈ, ਉੱਚਤਮ ਕਲਾਕਾਰ ਹੈ, ਵਿਲੱਖਣ ਸ਼ਿਲਪਕਾਰ ਹੈ। ਇਹ ਸ੍ਰਿਸ਼ਟੀ, ਪ੍ਰਕਿਰਤੀ ਅਰਥਾਤ ਤ੍ਰਿਭਵਣ ਉਸੇ ਅਕਾਲ ਪੁਰਖ ਦੀ ਸਾਜੀ, ਸਵਾਰੀ ਅਤੇ ਸ਼ਿੰਗਾਰੀ ਅਨਮੋਲ, ਅਦਭੁੱਤ ਅਤੇ ਚਮਤਕਾਰੀ ਕਿਰਤ ਹੈ-- "ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥" ਉਹ ਇਸ ਨੂੰ ਬਣਾਉਂਦਾ ਅਤੇ ਢਾਹੁੰਦਾ ਰਹਿੰਦਾ ਹੈ। ਇਹ ਉਸ ਦੀ ਖੇਡ ਹੈ। ਗੁਰਵਾਕ ਹੈ :

*-ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥*
*ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥* (ਪੰਨਾ ੧੯)
*-ਕਈ ਬਾਰ ਪਸਰਿਓ ਪਾਸਾਰ॥* (ਪੰਨਾ ੨੭੬)
*-ਨਾਨਕ ਸਚੇ ਕੀ ਸਾਚੀ ਕਾਰ ॥* (ਪੰਨਾ ੭)
*-ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ॥*(ਪੰਨਾ ੯੩੫)

ਇਹ ਮਨੁੱਖ ਉਸੇ ਸਿਰਜਣਹਾਰੇ ਭੰਜਨ-ਘੜਨ ਅਤੇ ਸਮਰੱਥ ਸੁਆਮੀ ਦੀ ਅੰਸ਼-ਵੰਸ਼ ਹੈ। ਜੋ ਮਨੁੱਖ ਕਿਰਤ ਤੋਂ ਕੰਨੀ ਕਤਰਾਉਂਦਾ ਹੈ, ਵਿਹਲੜ ਅਤੇ ਸਮਾਜ ਉੱਤੇ ਬੋਝ ਹੈ। ਉਹ ਤਾਂ ਅਕਾਲ ਪੁਰਖ ਤੋਂ ਬੇਮੁਖ ਹੀ ਹੋਇਆ। ਇਸ ਲਈ ਕਿਰਤ ਹੀ ਧਰਮ-ਕਰਮ ਹੈ।

ਧਰਮ ਦੇ ਨਾਂ 'ਤੇ ਜੋ ਲੋਕ ਵਿਹਲੇ ਬੈਠ ਕੇ ਛਕਦੇ ਸਨ ਗੁਰੂ ਜੀ ਨੇ ਉਨ੍ਹਾਂ ਦੀ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਅਤੇ ਲੋਕਾਂ ਨੂੰ ਉਨ੍ਹਾਂ ਦਾ ਕੋਈ ਸਤਿਕਾਰ ਨਾ ਕਰਨ ਦਾ ਆਦੇਸ਼ ਦਿੱਤਾ। ਗੁਰੂ ਜੀ ਨੇ ਉਨ੍ਹਾਂ ਨੂੰ ਦੈਵੀ ਸ਼ਕਤੀਆਂ ਦੇ ਮਾਲਕ,

ਮਹਾਂਪੁਰਖ ਤੇ ਕਰਾਮਾਤੀ ਮੰਨਣ ਦੀ ਥਾਂ ਸਮਾਜ ਦਾ ਉਜਾੜਾ ਕਰਨ ਵਾਲੇ ਕਿਹਾ ਹੈ। ਗੁਰੂ ਜੀ ਅਨੁਸਾਰ ਵਿਹਲੜ ਮਨੁੱਖ ਪਰਮਾਤਮਾ ਦੀ ਪ੍ਰਾਪਤੀ ਨਹੀਂ ਕਰ ਸਕਦਾ ਬਲਕਿ ਉਹ ਵਿਅਕਤੀ ਹੀ ਕਰ ਸਕਦਾ ਹੈ ਜੋ ਆਪ ਕੰਮ ਕਰ ਕੇ ਖਾਂਦਾ ਹੈ ਤੇ ਪਰਉਪਕਾਰ ਹਿੱਤ ਵੀ ਕੁਝ ਖਰਚ ਕਰਦਾ ਹੈ। ਗੁਰੂ ਜੀ ਦਾ ਫੁਰਮਾਨ ਹੈ:

*ਗੁਰੁ ਪੀਰੁ ਸਦਾਏ ਮੰਗਣ ਜਾਇ ॥*
*ਤਾ ਕੈ ਮੂਲਿ ਨ ਲਗੀਐ ਪਾਇ ॥*
*ਘਾਲਿ ਖਾਇ ਕਿਛੁ ਹਥਹੁ ਦੇਇ ॥*
*ਨਾਨਕ ਰਾਹੁ ਪਛਾਣਹਿ ਸੇਇ ॥* (ਪੰਨਾ ੧੨੪੫)

ਗੁਰਮਤਿ ਦਾ ਮੁੱਖ ਉਦੇਸ਼ ਪ੍ਰਭੂ ਦੀ ਪ੍ਰਾਪਤੀ ਹੈ। ਜੀਵਨ ਨਿਰਬਾਹ ਦੀ ਖਾਤਰ ਕੰਮ ਕਰਦਿਆਂ ਜੀਵ ਨੇ ਇਸ ਉਦੇਸ਼ ਨੂੰ ਹਮੇਸ਼ਾਂ ਸਾਹਮਣੇ ਰੱਖਣਾ ਹੈ ਸਿਰਫ਼ ਦੁਨਿਆਵੀ ਕੰਮਾਂ-ਕਾਰਾਂ ਵਿਚ ਹੀ ਉਲਝ ਕੇ ਨਹੀਂ ਰਹਿ ਜਾਣਾ। ਗੁਰਮਤਿ ਅਤੇ ਮਾਰਕਸਵਾਦ ਵਿਚ ਇਸ ਪੱਖ ਤੋਂ ਵੱਡਾ ਅੰਤਰ ਹੈ। ਗੁਰਮਤਿ ਦਾ ਦ੍ਰਿਸ਼ਟੀਕੋਣ ਸਮਾਜਵਾਦ ਵਾਂਗ ਸਿਰਫ ਪਦਾਰਥ ਤਕ ਹੀ ਸੀਮਤ ਨਹੀਂ ਹੈ। ਗੁਰਮਤਿ ਅਨੁਸਾਰ ਮਨੁੱਖ ਦੀ ਆਤਮਾ ਅਤੇ ਸਰੀਰ ਦੋਹਾਂ ਨੂੰ ਬਲਵਾਨ ਬਣਾਉਣਾ ਹੈ। ਇਹ ਦੋਹਾਂ ਦੀਆਂ ਵੱਖ-ਵੱਖ ਲੋੜਾਂ ਨੂੰ ਪੂਰਾ ਕਰਨ ਦਾ ਸਿਧਾਂਤ ਹੈ। ਗੁਰੂ ਦਾ ਆਸ਼ਾ ਦੋਵੇਂ ਲੋਕਾਂ ਨੂੰ ਸੁਹੇਲੇ ਕਰਨਾ ਹੈ। ਇਸ ਲਈ ਮਨੁੱਖ ਨੇ ਕਿਰਤ ਕਰਦਿਆਂ ਆਪਣਾ ਚਿਤ ਨਿਰੰਜਨ ਭਾਵ ਪਰਮਾਤਮਾ ਨਾਲ ਜੋੜੀ ਰੱਖਣਾ ਹੈ। ਗੁਰਬਾਣੀ ਦਾ ਮਹਾਂਵਾਕ ਹੈ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥* (ਪੰਨਾ ੧੩੭੫)

ਲੋਕਾਂ ਦੀ ਲੁੱਟ-ਖਸੁੱਟ ਕਰ ਕੇ ਆਪਣੀਆਂ ਗੋਗੜਾਂ ਭਾਰੀ ਕਰਨ ਅਤੇ ਐਸ਼-ਪ੍ਰਸਤੀ ਕਰਨ ਵਾਲੇ ਲੋਕਾਂ ਨੂੰ ਵੀ ਗੁਰੂ ਸਾਹਿਬ ਨੇ ਪ੍ਰਵਾਨ ਨਹੀਂ ਕੀਤਾ। ਲੋਕਾਂ ਨੂੰ ਲੁੱਟਣ ਅਤੇ ਕੁੱਟਣ ਵਾਲੇ ਸੱਜਣ ਠੱਗ ਅਤੇ ਉਸ ਵਰਗੇ ਹੋਰ ਅਨੇਕਾਂ ਹੀ ਕੁਰਾਹੇ ਪਿਆਂ ਨੂੰ ਗੁਰੂ ਜੀ ਨੇ ਸਹੀ ਰਸਤਾ ਵਿਖਾਇਆ ਅਤੇ ਹੱਥੀਂ ਧਰਮ ਦੀ ਕਿਰਤ (ਸੁਕ੍ਰਿਤ) ਕਰਨ ਲਈ ਪ੍ਰੇਰਿਆ।

ਅਧਿਆਤਮ ਅਤੇ ਨੈਤਿਕਤਾ ਦੇ ਰੰਗ ਵਿਚ ਰੰਗੇ ਜਾਣ ਨਾਲ ਮਨੁੱਖ ਦਾ ਸੰਸਾਰਕ ਕਾਰਜ ਵੀ ਇਕ ਸੁਕ੍ਰਿਤ ਭਾਵ ਸੁੱਚੀ ਕਿਰਤ ਬਣ ਜਾਂਦਾ ਹੈ। ਇਸ ਤਰ੍ਹਾਂ ਦੇ ਮਨੁੱਖ ਦਾ ਆਸ਼ਾ ਕਿਰਤ ਕਰ ਕੇ ਮੁਨਾਫਾ ਕਮਾਉਣਾ ਜਾਂ ਵੱਧ ਤੋਂ ਵੱਧ ਧਨ ਜੋੜਨਾ ਨਹੀਂ ਹੁੰਦਾ। ਉਹ ਤਾਂ ਕਿਰਤ ਇਸ ਲਈ ਕਰਦਾ ਹੈ ਕਿ ਦੂਜਿਆਂ 'ਤੇ ਬੋਝ ਨਾ ਬਣੇ ਅਤੇ ਲੋੜਵੰਦਾਂ ਦੀ ਸਹਾਇਤਾ ਕਰੇ। ਭਾਈ ਗੁਰਦਾਸ ਜੀ ਨੇ ਲਿਖਿਆ ਹੈ:

*ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗ ਮਿਲੇਹੀ।*
*ਕਿਰਤਿ ਵਿਰਤਿ ਕਰ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ।* (ਵਾਰ ੧:੩)

ਗੁਰਮਤਿ ਤਾਂ ਹੱਥੀਂ ਕਾਰ ਭਾਵ ਕਿਰਤ ਜਾਂ ਸੇਵਾ ਨਾ ਕਰਨ ਵਾਲੇ ਦੇ ਹੱਥਾਂ-ਪੈਰਾਂ ਨੂੰ ਹੀ ਬੇਅਰਥ ਸਮਝਦੀ ਹੈ-- "ਵਿਣੁ ਸੇਵਾ ਧ੍ਰਿਗੁ ਹਥ ਪੈਰ ਹੋਰ ਨਿਹਫਲ ਕਰਣੀ॥" ਹੱਥੀਂ ਕਿਰਤ ਕਰਨ ਵਾਲਾ ਮਨੁੱਖ ਸਵੈਮਾਣ ਅਤੇ ਸੰਤੁਸ਼ਟੀ ਦੀ ਜ਼ਿੰਦਗੀ ਜਿਊਂਦਾ ਹੈ। ਉਸ ਨੂੰ ਕਿਸੇ ਦੀ ਮੁਛੰਦਗੀ ਨਹੀਂ ਹੁੰਦੀ।

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਦਰਸਾਇਆ ਕਿਰਤ ਦੀ ਮਹੱਤਤਾ ਦਾ ਮਾਰਗ ਅੱਜ ਦੇ ਯੁੱਗ ਵਿਚ ਵੀ ਮਹੱਤਤਾ ਰੱਖਦਾ ਹੈ। ਅੱਜ ਸਾਡੀ ਨੌਜਵਾਨ ਪੀੜ੍ਹੀ ਹੱਥੀਂ ਕਿਰਤ ਕਰਨ ਨੂੰ ਆਪਣੀ ਸ਼ਾਨ ਦੇ ਖ਼ਿਲਾਫ਼ ਸਮਝਦੀ ਹੈ ਤੇ ਕਿਰਤ ਕਰਨ ਤੋਂ ਗੁਰੇਜ਼ ਕਰਦੀ ਹੈ। ਇਸ ਕਾਰਨ ਸਾਡਾ ਸਮਾਜ ਫਿਰ ਕਮਜ਼ੋਰ ਹੁੰਦਾ ਜਾ ਰਿਹਾ ਹੈ। ਸਾਡੇ ਨੌਜਵਾਨਾਂ ਨੇ ਜੇ ਆਪਣਾ ਭਵਿੱਖ ਸੁਧਾਰਨਾ ਹੈ ਤਾਂ ਉਨ੍ਹਾਂ ਨੂੰ ਮੁਸ਼ੱਕਤ ਤੇ ਕਿਰਤ ਕਰਨ ਦੀ ਆਦਤ ਬਣਾਉਣੀ ਹੋਵੇਗੀ। ਜਿਹੜੇ ਮੁਲਕਾਂ ਨੇ ਤਰੱਕੀ ਕੀਤੀ ਹੈ, ਉਨ੍ਹਾਂ ਨੇ ਸਖਤ ਮਿਹਨਤ ਅਰਥਾਤ ਕਿਰਤ ਦੇ ਸਿਰ 'ਤੇ ਕੀਤੀ ਹੈ। ਸਾਡੇ ਲੋਕਾਂ ਵਿਚ ਬਾਹਰਲੇ ਮੁਲਕਾਂ ਨੂੰ ਜਾਣ ਦੀ ਹੋੜ ਲੱਗੀ ਹੋਈ ਹੈ। ਉੱਥੇ ਜਾ ਕੇ ਇਹ ਹਰ ਤਰ੍ਹਾਂ ਦਾ ਕੰਮ ਕਰਨ ਨੂੰ ਤਿਆਰ ਹੁੰਦੇ ਹਨ। ਇਸ ਨੂੰ ਫੋਕੀ ਹਉਮੈਂ ਜਾਂ ਗ਼ੁਲਾਮ ਜ਼ਹਿਨੀਅਤ ਹੀ ਕਿਹਾ ਜਾ ਸਕਦਾ ਹੈ। ਇਸ ਰੁਚੀ ਕਾਰਨ ਸਾਡੇ ਮੁਲਕ ਦਾ ਸੰਤੁਲਨ ਵਿਗੜ ਰਿਹਾ ਹੈ। ਸਾਡੀ ਮਨੁੱਖੀ ਸ਼ਕਤੀ ਵਿਅਰਥ ਜਾ ਰਹੀ ਹੈ। ਜੇ ਸਾਡੇ ਨੌਜਵਾਨ ਕਿਰਤ ਦਾ ਸਤਿਕਾਰ ਕਰਨ ਲੱਗ ਜਾਣ ਤਾਂ ਸਾਨੂੰ ਬਾਹਰਲੇ ਮੁਲਕਾਂ ਨੂੰ ਨਾ ਦੌੜਨਾ ਪਵੇ ਤੇ ਸਾਡੀ ਬੇਰੁਜ਼ਗਾਰੀ ਦੀ ਸਮੱਸਿਆ ਦਾ ਵੀ ਹੱਲ ਹੋ ਜਾਵੇਗਾ।

ਕਿਰਤ ਬਿਨਾ ਮਨੁੱਖ ਦਾ ਜੀਵਨ ਬੇਕਾਰ ਤੇ ਨਿਕੰਮਾ ਹੋ ਜਾਂਦਾ ਹੈ। ਉਹ ਘੋਰ ਨਿਰਾਸ਼ਾ ਵਿਚ ਰਹਿੰਦਾ ਹੈ ਤੇ ਇਸ ਤਰ੍ਹਾਂ ਕਈ ਤਰ੍ਹਾਂ ਦੀਆਂ ਬੁਰਾਈਆਂ, ਬਿਮਾਰੀਆਂ, ਆਲਸਪੁਣੇ ਅਤੇ ਦਲਿੱਦਰ ਦਾ ਸ਼ਿਕਾਰ ਹੋ ਜਾਂਦਾ ਹੈ। ਉਂਝ ਵੀ ਵਿਹਲਾ ਮਨ ਸ਼ੈਤਾਨ ਦੀ ਵਰਕਸ਼ਾਪ ਹੀ ਹੁੰਦਾ ਹੈ। ਸਾਡੇ ਸਮਾਜ ਵਿਚ ਪਤਿਤਪੁਣਾ ਤੇ ਨਸ਼ਿਆਂ ਦੇ ਸੇਵਨ ਵਰਗੀਆਂ ਬਿਮਾਰੀਆਂ ਕਿਰਤ ਦੀ ਘਾਟ ਕਰਕੇ ਹੀ ਪੈਦਾ ਹੋ ਰਹੀਆਂ ਹਨ। ਕਿਰਤ ਕਰਦਿਆਂ ਮਨੁੱਖ ਦਾ ਧਿਆਨ ਗਲਤ ਪਾਸੇ ਜਾ ਹੀ ਨਹੀਂ ਸਕਦਾ। ਉਹ ਜੀਵਨ ਦਾ ਅਨੰਦ ਮਾਣਦਾ ਹੋਇਆ ਆਪਣੀ ਆਤਮਾ ਦੇ ਵਿਕਾਸ ਲਈ ਵੀ ਯਤਨ ਕਰਦਾ ਹੈ। ਕਿਰਤ ਕਰਨ ਨਾਲ ਮਨੁੱਖ ਦਾ ਸਵੈਮਾਣ ਤੇ ਸਤਿਕਾਰ ਵਧਦਾ ਹੈ। ਸਮਾਜ ਵਿਚ ਉਸ ਦੀ ਇੱਜ਼ਤ ਹੁੰਦੀ ਹੈ। ਕਿਰਤ ਤੋਂ ਬਿਨਾ ਮਨੁੱਖ ਦੂਜਿਆਂ ਦਾ ਮੁਥਾਜ ਹੁੰਦਾ ਹੈ ਤੇ ਉਸ ਦਾ ਜੀਵਨ ਇਕ ਵਰਦਾਨ ਨਹੀ ਸਗੋਂ ਲਾਹਨਤ ਬਣ ਕੇ ਰਹਿ ਜਾਂਦਾ ਹੈ। ਭਗਤ ਫਰੀਦ ਜੀ ਫੁਰਮਾਉਂਦੇ ਹਨ :

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ ॥* (ਪੰਨਾ ੧੩੮੦)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਦਾਸੀਆਂ ਉੱਤੇ ਨਿਕਲਣ ਤੋਂ ਪਹਿਲਾਂ ਮੋਦੀਖਾਨੇ

ਵਿਚ ਨੌਕਰੀ ਕੀਤੀ ਅਤੇ ਉਦਾਸੀਆਂ ਉਪਰੰਤ ਕਰਤਾਰਪੁਰ ਸਾਹਿਬ ਵਿਖੇ ਤਕਰੀਬਨ ੧੭ ਸਾਲ ਹੱਥੀਂ ਕਿਰਤ (ਖੇਤੀਬਾੜੀ) ਕੀਤੀ ਅਤੇ ਦੁਨੀਆ ਦੇ ਸਾਹਮਣੇ ਇਕ ਵਿਲੱਖਣ ਮਿਸਾਲ ਕਾਇਮ ਕਰ ਦਿੱਤੀ। ਗੁਰੂ ਸਾਹਿਬਾਨ ਨੇ ਹੱਥੀਂ ਕੋਹੜ ਦੇ ਰੋਗੀਆਂ ਦੀ ਸੇਵਾ ਕੀਤੀ। ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਸਮੇਂ ਸਿਰ ਉੱਤੇ ਇੱਟਾਂ, ਚੂਨਾ ਆਦਿ ਢੋਇਆ ਅਤੇ ਘੁੰਗਣੀਆਂ ਵੇਚ ਕੇ ਆਪਣਾ ਗੁਜ਼ਾਰਾ ਕੀਤਾ ਅਤੇ ਕਿਰਤ ਕਰਨ ਦੀ ਇਕ ਸ਼ਾਨਦਾਰ ਮਿਸਾਲ ਕਾਇਮ ਕੀਤੀ।

ਅਸੀਂ ਜੇ ਮੁਲਕ ਦਾ ਸਹੀ ਵਿਕਾਸ ਕਰਨਾ ਹੈ ਤਾਂ ਸਾਨੂੰ ਕਿਰਤ ਦਾ ਸਹੀ ਮਹੱਤਵ ਸਮਝਣਾ ਹੋਵੇਗਾ। ਅੰਤਰਰਾਸ਼ਟਰੀ ਮਜ਼ਦੂਰ ਸੰਗਠਨ ਵੱਲੋਂ ਹਰ ਸਾਲ ਕਿਰਤੀਆਂ ਦੀ ਮਹੱਤਤਾ ਨੂੰ ਦਰਸਾਉਣ ਲਈ ੧ ਮਈ ਨੂੰ ਵਿਸ਼ੇਸ਼ ਦਿਨ ਮਨਾਇਆ ਜਾਂਦਾ ਹੈ। ਇਸ ਦਿਨ ਸਰਕਾਰੀ ਛੁੱਟੀ ਵੀ ਕੀਤੀ ਜਾਂਦੀ ਹੈ। ਇਸ ਲਈ ਇੰਨਾ ਹੀ ਕਾਫੀ ਨਹੀਂ। ਕਿਰਤ ਦੀ ਮਹੱਤਤਾ ਨੂੰ ਸਥਾਪਿਤ ਕਰਨ ਲਈ ਸਰਕਾਰ ਨੂੰ ਕਿਰਤੀਆਂ ਦੀ ਕਦਰ ਵੀ ਕਰਨੀ ਹੋਵੇਗੀ। ਇਹ ਵੀ ਵੇਖਣਾ ਹੋਵੇਗਾ ਕਿ ਕਿਰਤੀਆਂ ਦੀ ਕਿਰਤ ਦਾ ਸਹੀ ਮੁੱਲ ਮਿਲੇ, ਕੋਈ ਕਿਰਤੀਆਂ ਦਾ ਸ਼ੋਸ਼ਣ ਨਾ ਕਰੇ। ਇਹ ਸਭ ਤਾਂ ਹੀ ਹੋ ਸਕਦਾ ਹੈ ਜੇ ਦੇਸ਼ ਵਿਚ ਕੋਈ ਬੇਰੁਜ਼ਗਾਰ ਨਾ ਹੋਵੇ। ਬੇਰੁਜ਼ਗਾਰ ਵਿਅਕਤੀ ਦਾ ਸ਼ੋਸ਼ਣ ਕੋਈ ਵੀ ਅਸਾਨੀ ਨਾਲ ਕਰ ਸਕਦਾ ਹੈ। ਉਹ ਗਰਜ਼ਮੰਦ ਹੁੰਦਾ ਹੈ। ਉਸ ਵਿਚ ਆਪਣੀ ਕਿਰਤ ਦਾ ਸਹੀ ਮੁੱਲ ਲੈ ਸਕਣ ਦਾ ਆਤਮ-ਵਿਸ਼ਵਾਸ ਤੇ ਸਵੈਮਾਣ ਨਹੀਂ ਹੁੰਦਾ। ਅੱਜ ਮੁੱਖ ਲੋੜ ਹੈ ਕਿ ਲੋਕਾਂ ਨੂੰ ਕੰਮ ਮਿਲੇ। ਸਰਕਾਰ ਦਾ ਕੰਮ ਲੋਕਾਂ ਨੂੰ ਕੰਮ ਦੇਣਾ ਭਾਵ ਕਿਰਤ ਮੁਹੱਈਆ ਕਰਵਾਉਣਾ ਹੈ। ਜੇ ਲੋਕਾਂ ਨੂੰ ਮੁਲਕ ਵਿਚ ਉੱਚਿਤ ਕੰਮ ਮਿਲ ਸਕਦਾ ਹੋਵੇ ਤਾਂ ਉਹ ਵਿਦੇਸ਼ਾਂ ਵਿਚ ਜਾਣ ਲਈ ਯਤਨ ਨਾ ਕਰਨ ਅਤੇ ਏਜੰਟਾਂ ਦੇ ਹੱਥ ਚੜ੍ਹ ਕੇ ਖੁਆਰ ਨਾ ਹੁੰਦੇ ਫਿਰਨ। ਕੰਮ ਨਾ ਮਿਲਣ ਕਾਰਨ ਸਾਡੀ ਜਵਾਨੀ ਦੇਸ਼ ਵਿਚ ਵੀ ਰੁਲ ਰਹੀ ਹੈ ਤੇ ਵਿਦੇਸ਼ਾਂ ਵਿਚ ਜਾ ਕੇ ਵੀ ਰੁਲਦੀ ਹੈ। ਸਾਨੂੰ ਚਾਹੀਦਾ ਹੈ ਕਿ ਅਸੀਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਧਾਂਤ ਨੂੰ ਸਮਝੀਏ ਅਤੇ ਉਸ ਨੂੰ ਆਪਣੇ ਜੀਵਨ ਵਿਚ ਅਪਣਾਈਏ ਤੇ ਕੰਮ ਕਰਨ ਵਾਲੇ ਦੀ ਕਦਰ ਕਰੀਏ ਤੇ ਉਨ੍ਹਾਂ ਦੇ ਸਾਥੀ ਬਣੀਏ।

ਗੁਰੂ ਸਾਹਿਬਾਨ ਨੇ ਸ੍ਰੀ ਅੰਮ੍ਰਿਤਸਰ ਸਾਹਿਬ, ਤਰਨਤਾਰਨ ਸਾਹਿਬ, ਕਰਤਾਰਪੁਰ ਸਾਹਿਬ, ਸ੍ਰੀ ਅਨੰਦਪੁਰ ਸਾਹਿਬ, ਕੀਰਤਪੁਰ ਸਾਹਿਬ ਆਦਿ ਕਈ ਨਗਰ ਵਸਾਏ ਸਨ। ਇਨ੍ਹਾਂ ਵਿਚ ਵੱਖ-ਵੱਖ ਕਿੱਤਿਆਂ ਦੇ ਕਿਰਤੀ ਲੋਕ ਵਿਸ਼ੇਸ਼ ਤੌਰ 'ਤੇ ਬੁਲਾ ਕੇ ਵਸਾਏ ਗਏ ਸਨ। ਇਹ ਲੋਕ ਅੱਜ ਵੀ ਇਨ੍ਹਾਂ ਸ਼ਹਿਰਾਂ ਵਿਚ ਵੱਸਦੇ ਹਨ। ਇਸ ਨਾਲ ਲੋਕਾਂ ਦੀਆਂ ਲੋੜਾਂ ਵੀ ਪੂਰੀਆਂ ਹੁੰਦੀਆਂ ਸਨ ਅਤੇ ਕੰਮ ਕਰਨ ਵਾਲੇ ਕਾਰੀਗਰਾਂ ਨੂੰ ਕੰਮ ਕਰ ਕੇ ਕਮਾਈ ਕਰਨ ਦਾ ਮੌਕਾ ਵੀ ਉਪਲਬਧ ਹੋਇਆ ਸੀ।

ਅਜ਼ਾਦ ਭਾਰਤ ਵਿਚ ਰਾਜਨੀਤਕ ਸੱਤਾ 'ਤੇ ਕੁਝ ਪੂੰਜੀਪਤੀ ਕਾਬਜ਼ ਹੋ ਗਏ

ਹਨ। ਇੱਥੇ ਸਹੀ ਅਰਥਾਂ ਵਿਚ ਲੋਕ ਰਾਜ ਸਥਾਪਿਤ ਨਹੀਂ ਹੋ ਸਕਿਆ। ਇਸ ਵਿਹਲੜ ਨਿਜ਼ਾਮ ਦਾ ਸਭ ਤੋਂ ਵੱਡਾ ਨੁਕਸ ਇਹ ਹੈ ਕਿ ਇਸ ਦੇ ਸ਼ਾਸਨ ਵਿਚ ਕਿਰਤ ਦੀ ਬਹੁਤ ਬੇਕਦਰੀ ਹੋ ਰਹੀ ਹੈ। ਪੂੰਜੀਪਤੀ ਲੋਕ ਰਾਜਨੀਤਕ ਨੇਤਾਵਾਂ ਨਾਲ ਗਠਜੋੜ ਕਰ ਕੇ ਕਿਰਤ ਦਾ ਸ਼ੋਸ਼ਣ ਕਰ ਰਹੇ ਹਨ। ਇਸ ਨਾਲ ਦੇਸ਼ ਵਿਚ ਸਾਧਨਾਂ ਦੀ ਕਾਣੀ ਵੰਡ ਹੋ ਰਹੀ ਹੈ। ਅਮੀਰ ਹੋਰ ਅਮੀਰ ਹੋ ਰਹੇ ਹਨ, ਗਰੀਬ ਹੋਰ ਗਰੀਬ ਹੁੰਦੇ ਜਾ ਰਹੇ ਹਨ। ਜਿਹੜੇ ਵਿਅਕਤੀ ਕੰਮ ਕਰਨ ਦੇ ਯੋਗ ਹਨ, ਉਨ੍ਹਾਂ ਨੂੰ ਕੰਮ ਨਹੀਂ ਮਿਲ ਰਿਹਾ। ਬੇਰੁਜ਼ਗਾਰ ਲੋਕਾਂ ਦੀ ਯੋਗਤਾ ਦਾ ਸ਼ੋਸ਼ਣ ਹੋ ਰਿਹਾ ਹੈ। ਉਨ੍ਹਾਂ ਦੀ ਕਿਰਤ ਨੂੰ ਸਸਤੇ ਮੁੱਲ ਖਰੀਦਿਆ ਜਾਂਦਾ ਹੈ। ਅੱਜ ਫਿਰ ਲੋੜ ਹੈ ਕਿ ਦੇਸ਼ ਦੇ ਹਿਤੈਸ਼ੀ, ਬੁੱਧੀਜੀਵੀ, ਚਿੰਤਕ, ਵਿਦਵਾਨ, ਸਾਇੰਸਦਾਨ ਤੇ ਸਮਾਜ ਦੇ ਸਾਰੇ ਕਿਰਤੀ ਵਰਗ ਇੱਕਮੁਠ ਹੋ ਜਾਣ ਤਾਂ ਜੋ ਗੁਰੂ ਸਾਹਿਬਾਨ ਦੇ ਆਦਰਸ਼ਾਂ ਅਨੁਸਾਰ ਭਾਰਤ ਵਿਚ ਆਰਥਿਕ ਸੁਤੰਤਰਤਾ ਲਿਆਂਦੀ ਜਾਵੇ, ਕਿਰਤ ਅਤੇ ਕਿਰਤੀਆਂ ਦਾ ਸਤਿਕਾਰ ਬਹਾਲ ਕਰ ਕੇ, ਦੇਸ਼ ਨੂੰ ਖੁਸ਼ਹਾਲ ਕਰ ਕੇ ਸਰਬੱਤ ਦਾ ਭਲਾ ਕੀਤਾ ਜਾਵੇ। ■

## ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਮਤਿ ਸਮਾਗਮ

ਭਾਈ ਆਤਮਾ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਗੁਰਮਤਿ ਪ੍ਰਚਾਰ ਸੇਵਾ ਸੁਸਾਇਟੀ, ਭੁਬਾਤ ਦੇ ਸਹਿਯੋਗ ਨਾਲ ਜ਼ੀਰਕਪੁਰ ਵਿਖੇ ੯ ਤੋਂ ੧੫ ਫਰਵਰੀ, ੨੦੧੫ ਤਕ ਗੁਰਮਤਿ ਸਮਾਗਮ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ, ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸਿੰਘ ਸਾਹਿਬ ਗਿ. ਮੱਲ ਸਿੰਘ ਜੀ, ਜਥੇਦਾਰ ਸ੍ਰੀ ਕੇਸਗੜ੍ਹ ਸਾਹਿਬ, ਸਿੰਘ ਸਾਹਿਬ ਗਿ. ਜਗਤਾਰ ਸਿੰਘ ਜੀ, ਮੁੱਖ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਸਿੰਘ ਸਾਹਿਬ ਗਿ. ਮਾਨ ਸਿੰਘ ਜੀ, ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਸਿੰਘ ਸਾਹਿਬ ਗਿ. ਗੁਰਮਿੰਦਰ ਸਿੰਘ ਜੀ, ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਸਿੰਘ ਸਾਹਿਬ ਗਿ. ਰਘਵੀਰ ਸਿੰਘ ਜੀ, ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਭਾਈ ਪਰਮਜੀਤ ਸਿੰਘ ਜੀ ਖਾਲਸਾ, ਸ੍ਰੀ ਅਨੰਦਪੁਰ ਸਾਹਿਬ ਵਾਲੇ, ਸਿੰਘ ਸਾਹਿਬ ਗਿ. ਹਰਪਾਲ ਸਿੰਘ ਜੀ, ਮੁੱਖ ਗ੍ਰੰਥੀ, ਸ੍ਰੀ ਫਤਿਹਗੜ੍ਹ ਸਾਹਿਬ ਆਦਿ ਨੇ ਸੰਗਤਾਂ ਨਾਲ ਗੁਰਮਤਿ ਵਿਚਾਰਾਂ ਕੀਤੀਆਂ ਤੇ ਬਾਣੀ ਤੇ ਬਾਣੇ ਨਾਲ ਜੁੜਨ ਲਈ ਪ੍ਰੇਰਿਆ।

# ਸਿੱਖ ਵਿਚਾਰਧਾਰਾ ਵਿਚ ਕਿਰਤ ਦੀ ਪਵਿੱਤਰਤਾ

(ਵਾਰਾਂ ਭਾਈ ਗੁਰਦਾਸ ਜੀ ਦੇ ਵਿਸ਼ੇਸ਼ ਸੰਦਰਭ ਵਿਚ)

*-ਡਾ. ਹਰਭਜਨ ਸਿੰਘ**

ਸਰਵ-ਵਿਦਿਤ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਦਰਸ਼ਕ ਮਨੁੱਖ ਦੇ ਨਿਰਮਾਣ ਵਾਸਤੇ ਜਿਨ੍ਹਾਂ ਬੁਨਿਆਦੀ ਗੁਣਾਂ ਦੀ ਜ਼ਰੂਰਤ ਨਿਰਧਾਰਿਤ ਕੀਤੀ ਸੀ, ਉਹ ਸਨ- ਪਰਮੇਸ਼ਰ ਦਾ ਨਾਮ ਜਪਣਾ, ਧਰਮ ਦੀ ਕਿਰਤ ਕਰਨੀ ਅਤੇ ਸਭ ਨਾਲ ਵੰਡ ਕੇ ਛਕਣਾ। ਲੋਭ, ਸੁਆਰਥ ਆਦਿ ਕੁਝ ਅਜਿਹੀਆਂ ਪ੍ਰਵਿਰਤੀਆਂ ਹਨ, ਜੋ ਨਾ ਕੇਵਲ ਮਾਨਵੀ-ਮਨ ਵਿਚ ਕੁਦਰਤਨ ਟਿਕੀਆਂ ਹੋਈਆਂ ਹਨ, ਬਲਕਿ ਕਿਸੇ ਨਾ ਕਿਸੇ ਮਾਤਰਾ ਵਿਚ ਹੋਰ ਜੀਵ-ਸ਼੍ਰੇਣੀਆਂ ਵਿਚ ਵੀ ਦ੍ਰਿਸ਼ਟਮਾਨ ਹੁੰਦੀਆਂ ਹਨ। ਮਨੁੱਖ ਅਤੇ ਹੋਰ ਜੀਵਾਂ ਵਿਚ ਇਕ ਵੱਡਾ ਅੰਤਰ ਇਹ ਹੈ ਕਿ ਮਨੁੱਖ ਕੋਲ ਪਦਾਰਥ ਇਕੱਠਾ ਕਰਨ ਅਤੇ ਉਸ ਉੱਤੇ ਆਪਣਾ ਏਕਾਧਿਕਾਰ ਸਥਾਪਿਤ ਕਰਨ ਦੀ ਹੋਰ ਜੀਵਾਂ ਨਾਲੋਂ ਵੱਧ ਸਮਰਥਾ ਹੈ। ਉਸ ਦੀ ਬੌਧਿਕ ਸਮਰਥਾ ਕਾਰਨ ਪਦਾਰਥ ਉੱਤੇ ਉਸ ਦਾ ਅਬਾਧ ਨਿਯੰਤਰਣ ਹੈ। ਇਸ ਲਈ ਜਦੋਂ ਤੋਂ ਉਸ ਨੂੰ ਪਦਾਰਥ ਇਕੱਠਾ ਕਰਨ ਦੀ ਸਮਝ ਆਈ ਹੈ, ਉਸ ਦੀ ਸੁਆਰਥ ਪ੍ਰਵਿਰਤੀ ਵਿਚ ਵਾਧਾ ਹੋਇਆ ਹੈ ਅਤੇ ਹੋਰ ਜੀਵਾਂ ਨਾਲੋਂ ਕਿਤੇ ਵਧ ਸੁਆਰਥੀ ਹੋਣਾ ਸੁਭਾਵਿਕ ਹੈ। ਉਹ ਬਿਨਾ ਕਠਿਨ ਮਿਹਨਤ ਕੀਤੇ ਇਤਨਾ ਪਦਾਰਥ ਸੰਗ੍ਰਹਿਤ ਕਰ ਲੈਣਾ ਚਾਹੁੰਦਾ ਹੈ ਕਿ ਨਾ ਕੇਵਲ ਉਹ ਆਪ ਆਰਾਮ ਨਾਲ ਬੈਠ ਕੇ ਮਨ-ਭਾਉਂਦੇ ਸੁਖ ਭੋਗ ਸਕੇ, ਬਲਕਿ ਉਸ ਦੀਆਂ ਆਉਣ ਵਾਲੀਆਂ ਪੀੜ੍ਹੀਆਂ ਨੂੰ ਵੀ ਪਦਾਰਥ-ਪ੍ਰਾਪਤੀ ਵਾਸਤੇ ਕੋਈ ਯਤਨ ਨਾ ਕਰਨਾ ਪਵੇ। ਇਹ ਮਾਨਵੀ ਵਿਕਾਰ-ਪ੍ਰਵਿਰਤੀ ਮਨੁੱਖਤਾ ਵਿਚ ਹਮੇਸ਼ਾ ਪਦਾਰਥਕ ਅਸੰਤੁਲਨ ਦਾ ਮੂਲ ਕਾਰਨ ਰਹੀ ਹੈ। ਕੁਝ ਲੋਕ ਪਦਾਰਥਕ ਵਿਕਾਸ ਵਿਚ ਦਿਨ-ਰਾਤ ਮਿਹਨਤ ਕਰ ਕੇ ਵੀ ਇਸ ਦੇ ਸੁਖ ਤੋਂ ਵਾਂਝੇ ਰਹਿੰਦੇ ਹਨ, ਜਦੋਂ ਕਿ ਕੁਝ ਸੀਮਿਤ ਜਿਹੇ ਲੋਕ ਬੌਧਿਕ ਚਲਾਕੀਆਂ ਕਾਰਨ ਦੂਜਿਆਂ ਦੀ ਮਿਹਨਤ ਦਾ ਫਲ ਬੈਠਿਆਂ ਹੀ ਭੋਗ ਰਹੇ ਹਨ। ਇਹ ਇਕ ਸਮਾਜਿਕ ਵਿਕਾਰ ਹੈ, ਜਿਸ ਦਾ ਅੰਤਿਮ ਫਲ ਅਸਥਿਰਤਾ ਅਤੇ ਅਸ਼ਾਂਤੀ ਹੈ, ਕਿਉਂਕਿ ਉਹ ਲੋਕ ਜੋ ਸਖ਼ਤ ਮਿਹਨਤ ਕਰਦੇ ਹਨ, ਪਰ ਪਦਾਰਥਕ ਸੁਖ ਤੋਂ ਵਾਂਝੇ ਰਹਿੰਦੇ ਹਨ, ਅਸਹਿ ਪ੍ਰਸਥਿਤੀਆਂ ਵਿਚ ਸ਼ੋਸ਼ਣ ਵਿਰੁਧ ਸੰਘਰਸ਼ ਲਈ ਮਜ਼ਬੂਰ ਹੁੰਦੇ ਹਨ, ਜਿਸ ਤੋਂ ਮਾਨਵੀ ਸਮਾਜ ਵਿਚ ਅਸ਼ਾਂਤੀ ਦਾ ਵਾਤਾਵਰਨ ਬਣਦਾ ਹੈ। ਇਸ ਲਈ ਆਦਰਸ਼ ਮਾਨਵੀ ਸਮਾਜ ਉਹੋ ਹੋ ਸਕਦਾ ਹੈ, ਜਿਸ ਵਿਚ ਸਾਰੇ ਲੋਕ

**Punjabi University Dr. Balbir Singh Sahitya Kendra, Dehradun. Mob. +919997139539*

ਕਿਰਤ ਕਰਦੇ ਹੋਣ, ਕਿਰਤੀ ਨੂੰ ਇੱਜ਼ਤ ਦੀ ਨਜ਼ਰ ਨਾਲ ਵੇਖਿਆ ਜਾਂਦਾ ਹੋਵੇ ਅਤੇ ਕਿਸੇ ਦੀ ਕਮਾਈ ਦੇ ਫਲ ਉੱਤੇ ਦੂਜੇ ਦਾ ਅਧਿਕਾਰ ਨਾ ਹੋਵੇ। ਭਾਰਤੀ ਸਮਾਜ ਦੀ ਵੱਡੀ ਕਮਜ਼ੋਰੀ ਇੱਥੋਂ ਦੀ ਵਰਨ ਵਿਵਸਥਾ ਸੀ। ਇਸ ਵਿਚ ਕੋਈ ਦੁਬਿਧਾ ਨਹੀਂ ਕਿ ਆਰੀਆ ਲੋਕ ਬਾਹਰੋਂ ਆਏ ਸਨ। ਉਨ੍ਹਾਂ ਨੇ ਇੱਥੋਂ ਦੇ ਲੋਕਾਂ ਉੱਤੇ ਜਿੱਤਾਂ ਪ੍ਰਾਪਤ ਕਰ ਕੇ ਉਨ੍ਹਾਂ ਨੂੰ ਆਪਣੇ ਦਾਸ ਜਾਂ ਗ਼ੁਲਾਮ ਬਣਾ ਲਿਆ। ਉਹ ਉਨ੍ਹਾਂ ਤੋਂ ਗ਼ੁਲਾਮਾਂ ਵਾਂਗ ਮਿਹਨਤ ਵਾਲੇ ਕੰਮ ਕਰਵਾਉਂਦੇ ਸਨ। ਇਸ ਲਈ ਕੰਮ ਕਰਨਾ ਹੀਣਤਾ ਦਾ ਪ੍ਰਤੀਕ ਬਣਦਾ ਗਿਆ, ਜਿਸ ਨਾਲ ਵਰਨ-ਵੰਡ ਵਿਚ ਵਿੱਦਿਆ ਅਤੇ ਧਰਮ ਉੱਤੇ ਬ੍ਰਾਹਮਣਵਾਦ ਦਾ ਏਕਾਧਿਕਾਰ ਹੋ ਗਿਆ। ਰਾਜ-ਸੱਤਾ ਖੱਤਰੀ ਨੇ ਸੰਭਾਲ ਲਈ। ਵਪਾਰ ਆਦਿ ਵੈਸ਼ ਕੋਲ ਚਲਾ ਗਿਆ ਅਤੇ ਹੱਥੀਂ ਕਿਰਤ ਕਰਨਾ ਸਭ ਤੋਂ ਤੁਛ ਕੰਮ ਮੰਨਿਆ ਜਾਣ ਲੱਗ ਪਿਆ, ਜਿਸ ਕਾਰਨ ਕੰਮ ਕਰਨਾ ਵਾਲਾ ਮਿਹਨਤਕਸ਼ ਵਿਅਕਤੀ, ਜੋ ਸਮਾਜ ਵਿਚ ਸਭ ਤੋਂ ਵਧ ਸਤਿਕਾਰਯੋਗ ਹੋਣਾ ਚਾਹੀਦਾ ਸੀ, ਸ਼ੂਦਰ ਮੰਨਿਆ ਜਾਣ ਲੱਗ ਪਿਆ।

ਇਸ ਵਰਨ-ਵਿਵਸਥਾ ਦੇ ਸਮਰਥਕ ਆਧੁਨਿਕ ਕਾਲ ਵਿਚ ਇਸ ਅਪ੍ਰਾਸੰਗਿਕ ਅਮਾਨਵੀ ਵਿਵਸਥਾ ਨੂੰ ਵੀ ਗੌਰਵਮਈ ਸਨਾਤਨ ਪਰੰਪਰਾ ਸਿੱਧ ਕਰਨ ਵਾਸਤੇ ਅਜੋਕੇ ਸਮੇਂ ਵਿਚ ਇਸ ਨੂੰ ਕਾਰਜ-ਕੁਸ਼ਲਤਾ ਵਧਾਉਣ ਵਾਲਾ ਕਰਮ-ਵਿਭਾਜਨ ਸਿਸਟਮ ਸਥਾਪਿਤ ਕਰਦੇ ਹਨ, ਪਰ ਇਸ ਵਿਚ ਤਾਂ ਕੋਈ ਸੰਦੇਹ ਨਹੀਂ ਕਿ ਇਸ ਸਿਸਟਮ ਨੇ ਕਿਰਤ ਕਰਨ ਦੀ ਪਵਿੱਤਰਤਾ ਨਸ਼ਟ ਕਰ ਕੇ ਕਿਰਤ ਅਤੇ ਕਿਰਤੀ ਦੋਹਾਂ ਨੂੰ ਤੁਛਤਾ ਨਾਲ ਕਲੰਕਿਤ ਕਰ ਦਿੱਤਾ ਸੀ ਅਤੇ ਇਹ ਕਲੰਕ ਅੱਜ ਤੀਕ ਭਾਰਤੀ ਸਮਾਜ ਦੇ ਮੱਥੇ ਉੱਤੇ ਵਿਦਮਾਨ ਹੈ। ਇਸੇ ਕਾਰਨ ਇਸ ਦੇਸ਼ ਵਿਚ ਅਜੇ ਵੀ ਕਿਰਤ ਕਰਨ ਪ੍ਰਤੀ ਲੋਕ ਉਤਸ਼ਾਹਿਤ ਨਹੀਂ ਹਨ। ਉਂਜ ਭਾਵੇਂ ਹਰ ਸਥਾਨ 'ਤੇ ਮਨੁੱਖ ਦੀਆਂ ਮੂਲਪ੍ਰਵਿਰਤੀਆਂ ਤਾਂ ਇੱਕੋ ਜਿਹੀਆਂ ਹਨ, ਸੁਆਰਥ ਸਭ ਵਿਚ ਹੈ, ਸੁਖ ਦੇ ਸਾਰੇ ਅਭਿਲਾਖੀ ਹਨ, ਪਰ ਸਾਡੇ ਦੇਸ਼ ਵਿਚ ਇਕ ਪਾਸੇ ਕਿਰਤ ਦੀ ਤੁਛਤਾ ਨੂੰ ਵੈਦਿਕ ਸਨਾਤਨਵਾਦ ਨੇ ਧਾਰਮਿਕ ਆਧਾਰ ਦਿੱਤਾ ਅਤੇ ਦੂਜੇ ਪਾਸੇ ਯੋਗਪਰਕ ਅਵੈਦਿਕ ਪੰਥਾਂ ਦੀ ਗ੍ਰਿਹਸਥ ਪ੍ਰਤੀ ਉਦਾਸੀਨਤਾ ਨੇ ਵੀ ਕਿਰਤ ਨੂੰ ਇਕ ਬੰਧਨ ਸਮਝ ਕੇ ਤਿਲਾਂਜਲੀ ਦਿੱਤੀ ਅਤੇ ਦੂਜਿਆਂ ਦੀ ਕਿਰਤ 'ਤੇ ਪਲਣ ਵਾਲੇ ਵਿਹਲੜ ਸਾਧੂਆਂ ਦੀਆਂ ਜਮਾਤਾਂ ਦਾ ਹੀ ਵਿਸਥਾਰ ਕੀਤਾ ਜਾਂ ਫਿਰ ਨਿਪੁੰਸਕ ਸਮਾਜ ਸਿਰਜ ਕੇ ਕਿਰਤੀਆਂ ਨੂੰ ਲੁੱਟਣ ਵਾਲੇ ਜਰਵਾਣਿਆਂ ਨੂੰ ਬਲਸ਼ਾਲੀ ਹੋਣ ਦਾ ਮੌਕਾ ਦਿੱਤਾ। ਇੰਜ ਇਸ ਦੇਸ਼ ਵਿਚ ਕਿਰਤ ਕਰਨ ਪ੍ਰਤੀ ਅਰੁਚੀ ਹੀ ਨਹੀਂ ਰਹੀ, ਬਲਕਿ ਵਿਹਲੜਾਂ ਦੁਆਰਾ ਕਿਰਤੀਆਂ ਦਾ ਰੱਜ ਕੇ ਸ਼ੋਸ਼ਣ ਕਰਨ ਦੀ ਪਰੰਪਰਾ ਰਹੀ ਹੈ, ਜਿਸ ਨੂੰ ਵੱਖ-ਵੱਖ ਤਰ੍ਹਾਂ ਦੀਆਂ ਧਾਰਮਿਕ ਜੁਗਤਾਂ ਨਾਲ ਨਿਆਇ-ਸੰਗਤ ਠਹਿਰਾਉਣ ਦੇ ਯਤਨ ਨਿਰੰਤਰ ਜਾਰੀ ਰਹੇ ਹਨ। ਕਿਰਤੀ ਦਾ ਸ਼ੋਸ਼ਣ ਹੀ ਨਹੀਂ, ਬਲਕਿ ਕਿਰਤ ਅਤੇ

ਕਿਰਤੀ ਦਾ ਅਪਮਾਨ ਭਾਰਤੀ ਸਮਾਜ ਦੀ ਸਭ ਤੋਂ ਵੱਡੀ ਤ੍ਰਾਸਦੀ ਹੈ। ਜਿਸ ਕਿਰਤੀ ਨੂੰ ਸਾਧਨ-ਸੰਪੰਨ ਹੋਣਾ ਚਾਹੀਦਾ ਸੀ, ਉਹ ਸਾਧਨਹੀਣ ਹੋ ਗਿਆ। ਜਿਸ ਦਾ ਸਮਾਜ ਨੂੰ ਕ੍ਰਿਤਗਯ ਹੋਣਾ ਚਾਹੀਦਾ ਸੀ, ਉਹ ਤ੍ਰਿਸਕਾਰਿਤ ਨੀਚ-ਜਾਤ ਹੋ ਗਿਆ। ਜੈਨ ਅਤੇ ਬੁਧ ਮਤ ਭਾਵੇਂ ਵੈਦਿਕ ਸਨਾਤਨਤਾ ਦਾ ਵਿਰੋਧ ਕਰਦੇ ਰਹੇ ਹਨ, ਪਰ ਆਪਣੀਆਂ ਤਿਆਗਵਾਦੀ ਪ੍ਰਵਿਰਤੀਆਂ ਕਾਰਨ ਉਹ ਕਿਰਤ ਅਤੇ ਕਿਰਤੀ ਨੂੰ ਸਨਮਾਨ ਨਹੀਂ ਦਿਵਾ ਸਕੇ, ਕਿਉਂਕਿ ਕਿਰਤ ਅਤੇ ਗ੍ਰਿਹਸਥ ਅਭਿੰਨ ਹਨ। ਗ੍ਰਿਹਸਥ ਜੀਵਨ ਦਾ ਆਧਾਰ ਕਿਰਤ ਹੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਬੁਧ ਅਤੇ ਜੈਨ ਮਤਾਂ ਨਾਲੋਂ ਵਰਨ-ਵੰਡ ਦੇ ਜਿਆਦਾ ਪ੍ਰਬਲ ਵਿਰੋਧੀ ਸਨ। ਜਿਸ ਸਮਾਜਿਕ ਸਮਾਨਤਾ ਨੂੰ ਉਹ ਸਥਾਪਿਤ ਕਰਨਾ ਚਾਹੁੰਦੇ ਸਨ, ਉਸ ਵਿਚ ਮਜ਼ਹਬ ਦੀ ਦੀਵਾਰ ਨਾਲੋਂ ਵੀ ਵਰਨ-ਵੰਡ ਵੱਡੀ ਰੁਕਾਵਟ ਸੀ। ਇਸ ਲਈ ਉਨ੍ਹਾਂ ਜਾਤ-ਪਾਤ ਦੇ ਭੇਦਭਾਵ ਵਿਰੁੱਧ ਆਵਾਜ਼ ਉਠਾਈ। ਉਨ੍ਹਾਂ ਦੀ ਬਾਣੀ ਵਿੱਚੋਂ ਕਿਤੇ ਇਹ ਨਹੀਂ ਭਾਸਦਾ ਕਿ ਉਹ ਵੈਸ਼ ਅਤੇ ਸ਼ੂਦਰ ਦੇ ਵਿਹਾਰ ਤੋਂ ਨਿਰਾਸ਼ ਹੋਣ, ਕਿਉਂਕਿ ਉਹ ਤਾਂ ਆਪਣਾ ਫ਼ਰਜ਼ ਵੀ ਨਿਭਾ ਰਹੇ ਸਨ ਅਤੇ ਨਿਮਨ-ਜਾਤ ਹੋਣ ਦਾ ਸਮਾਜਿਕ ਅਪਮਾਨ ਵੀ ਖਿੜੇ ਮੱਥੇ ਸਵੀਕਾਰ ਕਰ ਰਹੇ ਸਨ। ਇਸ ਲਈ ਗੁਰੂ ਜੀ ਨੇ ਕਿਰਤੀਆਂ ਦਾ ਸ਼ੋਸ਼ਣ ਕਰਨ ਵਾਲੀਆਂ ਉਪਰਲੀਆਂ ਦੋਹਾਂ ਸ੍ਰੇਸ਼ਠ ਮੰਨੀਆਂ ਜਾਣ ਵਾਲੀਆਂ ਜਾਤੀਆਂ ਬ੍ਰਾਹਮਣ ਅਤੇ ਖੱਤਰੀ ਨੂੰ ਅਧਾਰਮਿਕ ਘੋਸ਼ਿਤ ਕਰ ਦਿੱਤਾ, ਜੋ ਕੇਵਲ ਗਿਆਨਹੀਣ ਪਰਜਾ ਦੀ ਲੁੱਟ-ਖਸੁੱਟ ਵਿਚ ਪਰਵਿਰਤ ਸਨ, ਆਪਣੇ ਵਰਣਗਤ ਫ਼ਰਜ਼ਾਂ ਦੀ ਪੂਰਤੀ ਲਈ ਰੱਤਾ ਵੀ ਯਤਨਸ਼ੀਲ ਨਹੀਂ ਸਨ:

*-ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ ॥*
*ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ ॥* (ਪੰਨਾ ੬੬੩)
*-ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥*
(ਪੰਨਾ ੭੩੪)
*-ਕਾਦੀ ਕੂੜੁ ਬੋਲਿ ਮਲੁ ਖਾਇ ॥ ਬ੍ਰਾਹਮਣੁ ਨਾਵੈ ਜੀਆ ਘਾਇ॥(ਪੰਨਾ ੬੬੨)*
*-ਮਾਣਸ ਖਾਣੇ ਕਰਹਿ ਨਿਵਾਜ ॥ ਛੁਰੀ ਵਗਾਇਨਿ ਤਿਨ ਗਲਿ ਤਾਗ ॥*
*ਤਿਨ ਘਰਿ ਬ੍ਰਹਮਣ ਪੂਰਹਿ ਨਾਦ ॥ ਉਨ੍ਾ ਭਿ ਆਵਹਿ ਓਈ ਸਾਦ ॥*
(ਪੰਨਾ ੪੭੧)

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕਿਸੇ ਸੰਪ੍ਰਦਾਇ ਵਿਸ਼ੇਸ਼ ਨਾਲ ਸੰਬੰਧਾਂ ਦੇ ਆਧਾਰ 'ਤੇ ਕਿਸੇ ਨੂੰ ਚੰਗਾ-ਮੰਦਾ ਨਹੀਂ ਕਿਹਾ, ਬਲਕਿ ਉਨ੍ਹਾਂ ਉਪਦੇਸ਼ ਦਿੱਤਾ ਕਿ ਮਨੁੱਖ ਆਪਣੇ ਸ਼ੁੱਭ-ਅਸ਼ੁੱਭ ਅਮਲ ਨਾਲ ਹੀ ਚੰਗਾ ਜਾਂ ਬੁਰਾ ਹੁੰਦਾ ਹੈ। ਉਨ੍ਹਾਂ ਘੋਸ਼ਿਤ ਕਰ ਦਿੱਤਾ ਕਿ 'ਮੁਸ਼ਕਤ ਘਾਲਣ' ਵਾਲੇ ਮਿਹਨਤਕਸ਼ ਗੁਰਮੁਖਾਂ ਦਾ ਜੀਵਨ ਹੀ ਸਫਲ ਹੈ। ਜੀਵਨ ਦੀ ਸਫਲਤਾ-ਅਸਫਲਤਾ ਪਰਖਣ ਵਾਸਤੇ ਕੋਈ ਜਾਤ ਜਾਂ ਧਰਮ ਨਹੀਂ,

ਅਮਲ ਹੀ ਅੰਤਿਮ ਕਸਵੱਟੀ ਹੈ। ਪਰਮੇਸ਼ਰ ਨੇ ਸ੍ਰਿਸ਼ਟੀ ਵਿਚ ਆਪਣੀ ਕਰਮਸ਼ੀਲਤਾ ਪ੍ਰਗਟ ਕੀਤੀ ਹੈ, ਇਸ ਨੂੰ ਗਤੀਮਾਨ ਕੀਤਾ ਹੈ। ਗਤੀ ਜਾਂ ਕਰਮ ਦਾ ਰੁਕਣਾ ਹੀ ਸਥੂਲ ਪ੍ਰਕਿਰਤੀ ਦਾ ਵਿਨਾਸ਼ ਹੈ। ਗਤੀਮਾਨਤਾ ਜੀਵਨ ਹੈ ਅਤੇ ਇਸ ਦੇ ਪ੍ਰਵਾਹ ਵਿਚ ਆਈ ਰੁਕਾਵਟ ਮੌਤ ਹੈ। ਇਸ ਲਈ ਕਰਮਸ਼ੀਲ ਮਨੁੱਖ ਜਿਊਂਦੇ ਹਨ, ਜਦੋਂ ਕਿ ਆਲਸੀ ਅਤੇ ਵਿਹਲੜ ਜੀਵਨ ਵਿਚ ਹੀ ਮਿਰਤਕ ਵਿਅਕਤੀ ਸਮਾਨ ਹਨ। ਉਨ੍ਹਾਂ ਦੱਸਿਆ ਕਿ ਜੋ ਲੋਕ ਖ਼ਾਨਦਾਨੀ ਕਿਰਤ ਕਰਨਾ ਛੱਡ ਕੇ ਤਿਆਗਵਾਦੀ ਸਾਧੂ ਬਣ ਜਾਂਦੇ ਹਨ, ਉਹ ਪਰਵਾਰ ਅਤੇ ਸਮਾਜ ਵਾਸਤੇ ਦੁੱਖ ਉਪਜਾਉਂਦੇ ਹਨ। ਉਨ੍ਹਾਂ ਦਾ ਜਿਊਣਾ-ਮਰਨਾ ਦੋਵੇਂ ਹੀ ਅਸਫਲ ਹਨ:

*ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥*
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ॥ *(ਪੰਨਾ ੧੪੯)*

ਇੱਥੇ ਇਹ ਸਪੱਸ਼ਟ ਕਰਨਾ ਵੀ ਜ਼ਰੂਰੀ ਹੈ ਕਿ 'ਮਾਊ ਪੀਊ ਕਿਰਤੁ' ਅਰਥਾਤ ਕੁਲ ਦੀ ਕਿਰਤ ਕਹਿਣ ਤੋਂ ਗੁਰੂ ਜੀ ਦਾ ਇਹ ਭਾਵ ਨਹੀਂ ਕਿ ਮਨੁੱਖ ਵਰਣਗਤ ਕਰਮ ਦਾ ਹੀ ਨਿਰਬਾਹ ਕਰੇ, ਬਲਕਿ ਇਹ ਦੱਸਿਆ ਹੈ ਕਿ ਕੁਲ-ਪਰੰਪਰਾ ਵਾਲਾ ਕਰਮ ਕਰਨ ਵਿਚ ਕੋਈ ਵੱਡੀ ਔਕੜ ਨਹੀਂ ਸੀ, ਘਰ ਵਿਚ ਚੱਲਦਾ ਕੰਮ-ਕਾਰ ਹੀ ਸੰਭਾਲਣਾ ਸੀ। ਨਵਾਂ ਧੰਦਾ ਤਾਂ ਕੇਵਲ ਉਦਮੀ ਲੋਕ ਹੀ ਸਥਾਪਿਤ ਕਰ ਸਕਦੇ ਹਨ। ਖ਼ਾਨਦਾਨੀ ਸਥਾਪਿਤ ਕੰਮ ਅੱਗੇ ਵਧਾਉਣ ਵਿਚ ਕੋਈ ਔਕੜ ਨਹੀਂ ਆਉਂਦੀ। ਗੁਰੂ ਜੀ ਕਹਿ ਰਹੇ ਹਨ ਕਿ ਆਲਸੀ ਸਾਧੂ ਲੋਕ ਜੀਵਨ ਵਿਚ ਮਿਹਨਤ ਤੋਂ ਇਸ ਤਰ੍ਹਾਂ ਦੌੜੇ ਹੋਏ ਹਨ ਕਿ ਇਨ੍ਹਾਂ ਤੋਂ ਪਦਾਰਥਕ ਉਨਤੀ ਅਤੇ ਸਮਾਜਿਕ ਵਿਕਾਸ ਲਈ ਕਿਸੇ ਉਚੇਰੇ ਯਤਨਾਂ ਦੀ ਆਸ ਨਹੀਂ ਕੀਤੀ ਜਾ ਸਕਦੀ। ਇਹ ਭਾਂਜਵਾਦੀ ਤਾਂ ਸਾਧਾਰਨ ਅਤੇ ਆਸਾਨ ਕਾਰਜ ਕਰਨ ਦੇ ਵੀ ਯੋਗ ਨਹੀਂ ਹਨ।

ਅਮਲ ਸਿੱਖ-ਸਾਧਨਾ ਦੇ ਪੰਜ ਖੰਡਾਂ ਵਿਚ ਸੰਮਿਲਿਤ ਹੈ। ਇਹ ਅਫ਼ਸੋਸ ਦੀ ਗੱਲ ਹੈ ਕਿ 'ਕਰਮ ਖੰਡ' ਵਿਚ 'ਕਰਮ' ਪਦ ਦੇ ਅਰਥ ਵਿਦਵਾਨਾਂ ਨੇ ਸਿੱਖ ਵਿਚਾਰਧਾਰਾ ਦੀ ਮੂਲ ਭਾਵਨਾ ਦੇ ਵਿਪਰੀਤ ਬਖ਼ਸ਼ਿਸ਼ ਕਰਨੇ ਅਰੰਭ ਦਿੱਤੇ ਹਨ, ਪਰ ਅਸਲੀਅਤ ਵਿਚ ਸਿੱਖ ਅਧਿਆਤਮ ਪੰਧ ਵਿੱਚੋਂ ਕਰਮ ਜਾਂ ਅਮਲ ਨੂੰ ਕਦੇ ਵੀ ਮਨਫ਼ੀ ਨਹੀਂ ਕੀਤਾ ਜਾ ਸਕਦਾ। ਕੁਝ ਸ਼ਰੀਅਤ ਪ੍ਰਧਾਨ ਪੰਥਾਂ ਵਿਚ ਅਧਿਆਤਮਕ ਪੰਧ 'ਧਰਮ ਖੰਡ' ਤੀਕ ਹੀ ਸੰਕੁਚਿਤ ਹੋ ਜਾਂਦਾ ਹੈ। ਸ਼ਰੀਅਤ ਨੇ 'ਧਰਮ ਖੰਡ' ਦਾ ਜਿਹੋ-ਜਿਹਾ ਵਿਵਹਾਰ ਨਿਸ਼ਚਿਤ ਕਰ ਦਿੱਤਾ, ਉਸੇ ਦਾ ਕਰੜਾਈ ਨਾਲ ਪਾਲਣਾ ਧਰਮ ਹੋ ਗਿਆ। ਬ੍ਰਾਹਮਣ ਦੀ ਸਾਧਨਾ 'ਗਿਆਨ ਖੰਡ' ਤੀਕ ਸੀ। ਸਾਰੇ ਯੋਗੀਆਂ (ਸਿੱਧਾਂ, ਨਾਥਾਂ ਆਦਿ) ਦੀ ਸਾਧਨਾ 'ਸਰਮ ਖੰਡ' ਤੀਕ ਹੈ। ਸਿੱਖ ਦੀ ਸਾਧਨਾ 'ਅਮਲ' ਤੀਕ ਵੀ ਸੀਮਿਤ ਨਹੀਂ। ਗਿਆਨ ਦੇ ਅਭਿਆਸ ਨਾਲ ਸ਼੍ਰਮ-ਪੂਰਵਕ ਮਨ, ਬੁਧਿ, ਚਿਤ ਆਦਿ ਨੂੰ ਪ੍ਰਕਾਸ਼ਮਾਨ ਕਰਨ ਪਿੱਛੋਂ ਕਰਮ-ਭੂਮੀ ਵਿਚ ਪ੍ਰਕਾਸ਼ਮਾਨ

ਕਰਮਾਂ ਦੁਆਰਾ ਗੁਰੂ-ਚਾਨਣ ਦਾ ਵਿਸਥਾਰ ਕਰਨਾ, ਧਰਤੀ ਦੇ ਕਣ-ਕਣ ਨੂੰ ਪ੍ਰਕਾਸ਼ਿਤ ਅਮਲ ਨਾਲ ਰੋਸ਼ਨ ਕਰਨਾ ਅਤੇ ਫਿਰ ਸੱਚਖੰਡ ਦੇ ਨਿਰੋਲ ਸੱਚ ਦੀ ਪ੍ਰਮਾਣਿਕ ਕਸਵੱਟੀ ਉੱਤੇ ਕੀਤੇ ਅਮਲ ਨੂੰ ਪਰਖ ਕੇ ਕੰਚਨ ਜਿਹੇ ਸ਼ੁਧ 'ਸਚਿਆਰ' ਸਿਧ ਹੋਣਾ ਹੀ ਸਿੱਖ-ਸਾਧਨਾ ਦੀ ਅੰਤਿਮ ਮੰਜ਼ਿਲ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਵਿਚਾਰਧਾਰਾ ਵਿਚ ਕਿਰਤ ਦਾ ਇਤਨਾ ਮਹੱਤਵ ਸੀ ਕਿ ਉਨ੍ਹਾਂ ਨੇ ਆਪਣਾ ਅਧਿਆਤਮਕ ਸਫ਼ਰ ਐਮਨਾਬਾਦ ਤੋਂ ਸ਼ੁਰੂ ਕਰਦਿਆਂ, ਇਕ ਪਾਸੇ ਭਾਈ ਲਾਲੋ ਜੀ ਵਰਗੇ ਕਿਰਤੀ ਨੂੰ ਆਦਰਸ਼ਕ ਮਨੁੱਖ ਪ੍ਰਮਾਣਿਤ ਕੀਤਾ ਅਤੇ ਦੂਜੇ ਪਾਸੇ ਲੋਕਾਂ ਦੀ ਕਿਰਤ 'ਤੇ ਪਲਣ ਵਾਲੇ ਮਲਿਕ ਭਾਗੋ ਨੂੰ ਲੁੱਟ ਦੇ ਮਾਲ 'ਤੇ ਐਸ਼ਵਰਜ ਸਥਾਪਿਤ ਕਰਨ ਵਾਲਾ ਸਮਾਜ-ਵਿਰੋਧੀ, ਮਨੁੱਖਤਾ-ਵਿਰੋਧੀ ਸਿੱਧ ਕਰ ਦਿੱਤਾ। ਜਿੱਥੇ ਉਨ੍ਹਾਂ ਦਾ ਅਧਿਆਤਮਕ ਪੰਧ ਕਿਰਤੀ ਤੋਂ ਅਰੰਭ ਹੋਇਆ, ਉੱਥੇ ਉਨ੍ਹਾਂ ਦੇ ਜੀਵਨ ਦੇ ਅਧਿਆਤਮਕ ਪੰਧ ਦਾ ਸਮਾਪਨ ਕਿਰਤ ਉੱਤੇ ਹੋਇਆ। ਜੀਵਨ ਦੇ ਅੰਤ ਵਿਚ ਉਨ੍ਹਾਂ ਨੇ ਕਿਰਤੀਆਂ ਦੀ ਨਗਰੀ ਕਰਤਾਰਪੁਰ (ਜੋ ਰਚਨਾਤਮਕ ਪ੍ਰਵਿਰਤੀਆਂ ਦੇ ਲੋਕਾਂ ਦੀ ਨਗਰੀ ਸੀ) ਵਿਖੇ ਕਿਰਸਾਣੀ ਦਾ ਸਖ਼ਤ ਕਾਰਜ ਕਰ ਕੇ 'ਮੁਸ਼ੱਕਤ ਘਾਲਣ' ਦਾ ਅਮਲ ਸੁਦ੍ਰਿੜ੍ਹ ਕਰਵਾ ਦਿੱਤਾ। ਉਨ੍ਹਾਂ ਦੀ ਯਾਤਰਾ ਕਿਰਤੀ ਦੇ ਮੇਲ ਤੋਂ ਅਰੰਭ ਹੋਈ ਅਤੇ ਹੱਥੀਂ ਕਿਰਤ ਕਰਨ 'ਤੇ ਸਮਾਪਤ ਹੋਈ। ਉਨ੍ਹਾਂ ਨੇ ਮਹਿਮਾ-ਮੰਡਿਤ ਵਿਰਕਤ ਸਾਧੂਆਂ, ਰਿਸ਼ੀਆਂ, ਅਵਤਾਰਾਂ ਆਦਿ ਨੂੰ ਆਦਰਸ਼ਕ ਮਨੁੱਖ ਸਥਾਪਿਤ ਕਰ ਕੇ ਆਪਣੇ ਸਿੱਖਾਂ ਨੂੰ ਉਨ੍ਹਾਂ ਤੋਂ ਪ੍ਰੇਰਨਾ ਲੈਣ ਦਾ ਕੋਈ ਇਕ ਵੀ ਪੂਰਨਾ ਨਹੀਂ ਪਾਇਆ, ਬਲਕਿ ਭਗਤ ਕਬੀਰ ਜੀ, ਭਗਤ ਰਵਿਦਾਸ ਜੀ, ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ, ਭਗਤ ਧੰਨਾ ਜੀ, ਭਗਤ ਸੈਣ ਜੀ ਆਦਿ ਅਜਿਹੇ ਸੰਤਾਂ ਨਾਲ ਸਿੱਖੀ ਦੀ ਸਾਂਝ ਸਥਾਪਤ ਕੀਤੀ, ਜੋ ਭਾਂਤ-ਭਾਂਤ ਦੀ ਕਿਰਤ ਦੁਆਰਾ ਸਮਾਜ ਦੇ ਉਥਾਨ ਵਿਚ ਲੱਗੇ ਹੋਏ ਸਨ। ਜੋ ਨਾ ਕੇਵਲ ਰੱਬ ਦੇ ਨਾਮ ਵਿਚ ਲੀਨ ਸਨ, ਬਲਕਿ ਪਦਾਰਥਕ ਪ੍ਰਗਤੀ ਵਿਚ ਵੀ ਤਨੋ-ਮਨੋ ਲੱਗੇ ਹੋਏ ਸਨ। ਜੋ ਕਿਸੇ ਦੀ ਕਿਰਤ ਉੱਤੇ ਨਹੀਂ ਸੀ ਪਲਦੇ, ਬਲਕਿ ਆਪਣੀ ਸਖ਼ਤ ਘਾਲਣਾ ਨਾਲ ਕਿਰਤੀ ਹੋਣ ਦਾ ਸਵੈਮਾਣ ਪ੍ਰਸਾਰਿਤ ਕਰ ਰਹੇ ਸਨ।

ਵਾਸਤਵ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ ਹੀ ਕਿਰਤੀਆਂ ਦਾ ਧਰਮ-ਗ੍ਰੰਥ, ਜੋ ਹਰ ਪ੍ਰਕਾਰ ਦੀ ਅਕ੍ਰਿਅਤਾ ਨੂੰ ਨਕਾਰਦੇ ਹਨ ਅਤੇ ਕਰਮਸ਼ੀਲਤਾ ਨੂੰ ਪ੍ਰੋਤਸਾਹਿਤ ਕਰਦੇ ਹਨ। ਪਦਾਰਥ ਅਤੇ ਧਰਮ, ਪਦਾਰਥ ਅਤੇ ਪਰਮੇਸ਼ਰ ਨੂੰ ਇੱਕ ਕਰਨ ਵਾਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਹਨ, ਜਿਸ ਦਾ ਪਰਮੇਸ਼ਰ ਆਪ ਕਰਤਾ-ਪੁਰਖ ਹੈ, ਜੋ ਸਵਰਗਾਂ ਦਾ ਵਿਹਲੜ, ਆਲਸੀ, ਵਿਲਾਸੀ, ਅਕ੍ਰਿਅ ਪਰਮੇਸ਼ਰ ਨਹੀਂ, ਬਲਕਿ ਕਰਤਾਰੀ ਸ਼ਕਤੀਆਂ ਨਾਲ ਸੁਸੱਜਿਤ, ਸਭ ਕ੍ਰਿਆਵਾਂ ਦਾ ਮੂਲ ਸਦਾ ਢਾਹੁਣ-ਬਣਾਉਣ ਵਾਲਾ ਰਚਨਾਤਮਕ ਪਰਮੇਸ਼ਰ ਹੈ। ਇੰਵ ਸ੍ਰੀ ਗੁਰੂ ਗ੍ਰੰਥ ਸਾਹਿਬ ਕਰਤਾਰ,

ਕਿਰਤ ਅਤੇ ਕਿਰਤੀ ਦਾ ਸੁੰਦਰ ਸੰਗਮ ਹੈ, ਜਿਸ ਵਿੱਚੋਂ ਨਿਰਮਿਤ ਕਿਰਦਾਰ ਕੇਵਲ ਚੜ੍ਹਦੀ ਕਲਾ ਦੇ ਵਿਗਾਸ ਨਾਲ ਸੰਬੰਧ ਰਖਦਾ ਹੈ, ਜਿਸ ਨੇ ਆਪਣੇ ਗੁਰੂ ਤੋਂ ਕੇਵਲ "ਆਗਾਹਾ ਕੂ ਤ੍ਰਾਘਿ" ਦਾ ਹੀ ਮੰਤ੍ਰ ਲਿਆ ਹੈ, "ਪਿਛਾ ਫੇਰਿ ਨ ਮੁਹਡੜਾ" ਅਰਥਾਤ ਪਿੱਛੇ ਨਹੀਂ ਹਟਣਾ ਹੀ ਸੱਚ ਜਾਣਿਆ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਵਿਚ ਕਿਰਸਾਣੀ ਨੂੰ ਅਮਲ ਦੀ ਸ਼ਿਖ਼ਰ ਮੰਨਿਆ ਗਿਆ ਹੈ। ਇਸ ਲਈ ਕਰਤਾਰਪੁਰ ਸਾਹਿਬ ਵਿਖੇ ਕਿਰਸਾਣੀ ਕਰਨਾ ਕੇਵਲ ਜੀਵਨ-ਨਿਰਬਾਹ ਵਾਸਤੇ ਕੀਤਾ ਉੱਦਮ ਨਹੀਂ, ਬਲਕਿ ਕਿਰਸਾਣ ਵਿਚ ਉਨ੍ਹਾਂ ਨੂੰ ਆਦਰਸ਼ਕ ਮਨੁੱਖ ਨਜ਼ਰ ਆਇਆ ਸੀ, ਜਿਵੇਂ ਹਜ਼ਰਤ ਈਸਾ ਦਾ ਆਦਰਸ਼ਕ ਮਨੁੱਖ ਭੇਡਾਂ ਦਾ ਚਰਵਾਹਾ ਸੀ। ਕਿਰਸਾਣ ਆਦਰਸ਼ਕ ਮਨੁੱਖ ਕਈ ਕਾਰਨਾਂ ਕਰਕੇ ਸੀ। ਇਕ ਤਾਂ ਉਹ ਚੌਵੀ ਘੰਟੇ ਆਪਣੇ ਕਿੱਤੇ ਨੂੰ ਸਮਰਪਿਤ ਹੈ, ਹਰ ਵੇਲੇ ਦਿਨ-ਰਾਤ ਉਹ ਖੇਤੀ ਦੀ ਸੰਭਾਲ ਕਰਦਾ ਹੈ, ਜਦੋਂ ਕਿ ਹੋਰ ਕਿਰਤੀ ਸਮੇਂ ਨਾਲ ਕੰਮ ਕਰਦੇ ਹਨ। ਦੂਜੀ ਗੱਲ ਇਹ ਕਿ ਉਹ ਲੋਕਾਂ ਦੀ ਲੁੱਟ-ਖਸੁੱਟ ਨਹੀਂ ਕਰਦਾ, ਕਿਉਂਕਿ ਉਸ ਦੀ ਜਿਨਸ ਦਾ ਮੁੱਲ ਵੀ ਦੂਜੇ ਲੋਕ ਪਾਉਂਦੇ ਹਨ। ਤੀਜੇ ਹੋਰ ਕਾਮਿਆਂ ਵਾਂਗ ਉਸ ਵਿਚ ਹੀਣਤਾ ਭਾਵ ਨਹੀਂ, ਕਿਉਂ ਜੁ ਉਸ ਕੋਲ ਆਪਣੀ ਜ਼ਮੀਨ ਰੂਪ ਸੰਪਤੀ ਦਾ ਸਵੈਮਾਨ ਹੁੰਦਾ ਹੈ। ਉਸ ਨੂੰ ਕਿਸੇ ਦੀ ਅਧੀਨਗੀ ਨਹੀਂ ਕਰਨੀ ਪੈਂਦੀ। ਉਸ ਨੂੰ ਦੁਕਾਨਦਾਰ ਵਾਂਗ ਝੂਠ ਅਤੇ ਗ੍ਰਾਹਕ ਦੀ ਖ਼ੁਸ਼ਾਮਦ ਦਾ ਸਹਾਰਾ ਵੀ ਨਹੀਂ ਲੈਣਾ ਪੈਂਦਾ। ਉਸ ਦੀ ਕਿਰਤ ਵੀ ਸੁੱਚੀ ਹੈ ਅਤੇ ਉਸ ਕੋਲ ਸਵੈਮਾਣ ਵੀ ਹੈ। ਉਹ ਕਿਸੇ ਦੀ ਨੌਕਰੀ ਨਹੀਂ ਕਰਦਾ, ਅਧੀਨਗੀ ਨਹੀਂ ਕਰਦਾ। ਅਸੀਂ ਅਖੌਤੀ ਛੋਟੀਆਂ ਜਾਤਾਂ ਨਾਲ ਸੰਬੰਧਿਤ ਭਗਤਾਂ ਦੀ ਬਾਣੀ ਵਿਚ ਕਿਤੇ-ਕਿਤੇ ਜਾਤ-ਹੀਣਤਾ ਦਾ ਇਕ ਭਾਵ ਵੇਖ ਸਕਦੇ ਹਾਂ, ਜਿਵੇਂ ਕਿ:

*-ਕਹਿ ਰਵਿਦਾਸ ਖਲਾਸ ਚਮਾਰਾ ॥* (ਪੰਨਾ ੩੪੫)
*-ਜਾਤੀ ਓਛਾ ਪਾਤੀ ਓਛਾ ਓਛਾ ਜਨਮੁ ਹਮਾਰਾ ॥*
*ਰਾਜਾ ਰਾਮ ਕੀ ਸੇਵ ਨ ਕੀਨ੍ੀ ਕਹਿ ਰਵਿਦਾਸ ਚਮਾਰਾ ॥* (ਪੰਨਾ ੪੮੬)
*-ਕਬੀਰ ਮੇਰੀ ਜਾਤਿ ਕਉ ਸਭੁ ਕੋ ਹਸਨੇਹਾਰੁ ॥* (ਪੰਨਾ ੧੩੬੪)
*-ਓਛੀ ਮਤਿ ਮੇਰੀ ਜਾਤਿ ਜੁਲਾਹਾ ॥* (ਪੰਨਾ ੫੨੪)

ਗੁਰੂ ਜੀ ਕਿਰਤ ਨਾਲ ਜੁੜੀ ਇਸ ਹੀਣਤਾ ਦੇ ਸਖ਼ਤ ਵਿਰੁੱਧ ਸਨ। ਕਿਰਤ ਅਤੇ ਕਿਰਤੀ ਨੂੰ ਸਨਮਾਨ ਦੀ ਦ੍ਰਿਸ਼ਟੀ ਨਾਲ ਵੇਖਿਆ ਜਾਣਾ ਚਾਹੀਦਾ ਹੈ, ਇਸੇ ਪ੍ਰਯੋਜਨ ਹਿੱਤ ਉਨ੍ਹਾਂ ਨੇ ਮਲਿਕ ਭਾਗੋ ਨੂੰ ਨਕਾਰਿਆ ਅਤੇ ਭਾਈ ਲਾਲੋ ਜੀ 'ਤੇ ਨਿਵਾਜ਼ਿਸ਼ ਕੀਤੀ। ਇਨ੍ਹਾਂ ਕਾਰਨਾਂ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਖੇਤੀ ਨੂੰ ਇਕ ਸੁੱਚੀ ਕਿਰਤ ਅਤੇ ਕਿਸਾਨ ਨੂੰ ਇਕ ਸੱਚੇ ਕਿਰਤੀ ਦੇ ਰੂਪ ਵਿਚ ਸਵੀਕਾਰ ਕੀਤਾ। ਇਸੇ ਕਾਰਨ ਉਨ੍ਹਾਂ ਨੇ ਕਰਤਾਰਪੁਰ ਸਾਹਿਬ ਨਾਲ ਖੇਤੀ ਜੋੜੀ। ਇਸ ਸੰਬੰਧ ਤੋਂ ਇਕ ਇਹ ਭਾਵ ਵੀ ਨਿਕਲਦਾ ਹੈ ਕਿ ਖੇਤੀ ਇਕ ਕਰਤਾਰੀ ਅਰਥਾਤ ਦੈਵੀ ਕਿਰਤ ਹੈ,

ਜਿਸ ਦਾ ਸੰਬੰਧ ਮੁਨਾਫ਼ਾ ਕਮਾਉਣ ਨਾਲ ਨਹੀਂ, ਮਨੁੱਖਾਂ ਦੀ ਭੁੱਖ ਦੂਰ ਕਰਨ ਨਾਲ ਹੈ। ਕਿਰਸਾਣ ਦੀ ਇਕ ਹੋਰ ਖ਼ੂਬੀ ਇਹ ਹੈ ਕਿ ਉਹ ਕਰਤਾਰ ਦੀ ਰਜ਼ਾ ਵਿਚ ਰਹਿੰਦਾ ਹੈ, ਕਿਉਂਕਿ ਫ਼ਸਲ ਚੰਗੀ-ਮੰਦੀ ਹੋਣੀ ਕੁਦਰਤ ਉੱਤੇ ਨਿਰਭਰ ਹੈ। ਉਸ ਦੀ ਨਜ਼ਰ ਹਮੇਸ਼ਾ ਪਰਮੇਸ਼ਰ ਵੱਲ ਲੱਗੀ ਰਹਿੰਦੀ ਹੈ, ਮਨੁੱਖਾਂ ਦੀ ਆਸ ਉਹ ਘੱਟ ਕਰਦਾ ਹੈ। ਸਖ਼ਤ ਮਿਹਨਤ ਅਤੇ ਕੁਦਰਤ ਦੀਆਂ ਕ੍ਰੋਪੀਆਂ ਉਸ ਨੂੰ ਸੰਤੋਖੀ ਅਤੇ ਦ੍ਰਿੜ੍ਹ-ਸੰਕਲਪੀ ਵੀ ਕਰ ਦੇਂਦੀਆਂ ਹਨ। ਉਸ ਦੀਆਂ ਫ਼ਸਲਾਂ ਦੇ ਆਸਰੇ ਬੇਅੰਤ ਜੀਵ-ਜੰਤੂ ਅਤੇ ਮਨੁੱਖ ਪਲਦੇ ਹਨ, ਇਸ ਲਈ ਉਸ ਵਰਗਾ ਦਾਨਸ਼ੀਲ ਵੀ ਕੋਈ ਨਹੀਂ ਹੁੰਦਾ। ਇਨ੍ਹਾਂ ਕਾਰਨਾਂ ਨੇ ਸਿੱਖੀ ਅਤੇ ਕਿਰਸਾਣੀ ਦਾ ਇਕ ਅਟੁੱਟ ਸੰਬੰਧ ਕਾਇਮ ਕੀਤਾ ਹੈ, ਜੋ ਅੱਜ ਵੀ ਉਨਾ ਪ੍ਰਸੰਗਿਕ ਹੈ, ਜਿੰਨਾ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਵਿਚ ਸੀ। ਕਿਰਸਾਣੀ ਪ੍ਰਤੀ ਗੁਰੂ ਜੀ ਦੇ ਇਸ ਦ੍ਰਿਸ਼ਟੀਕੋਣ ਕਾਰਨ ਹੀ ਸਿੱਖ ਵਿਚਾਰਧਾਰਾ ਦਾ ਕਿਰਸਾਣ ਲੋਕਾਂ ਵਿਚ ਬਹੁਤ ਪ੍ਰਸਾਰ ਹੋਇਆ ਅਤੇ ਸਿੱਖ ਸੰਘਰਸ਼ਾਂ ਵਿਚ ਕਿਸਾਨ ਦਾ ਵਿਸ਼ੇਸ਼ ਰੋਲ ਰਿਹਾ ਹੈ। ਜਿੱਥੇ ਮਾਰਕਸ ਦਾ ਇਹ ਨਜ਼ਰੀਆ ਸੀ ਕਿ ਕਿਰਸਾਣ ਕਦੇ ਕ੍ਰਾਂਤੀ ਨਹੀਂ ਲਿਆ ਸਕਦਾ, ਉੱਥੇ ਸਿੱਖ ਕਿਰਸਾਣ ਨੇ ਨਾ ਕੇਵਲ ਗੁਰੂ ਜੀ ਦੁਆਰਾ ਅਰੰਭ ਕੀਤੀ ਧਾਰਮਿਕ ਅਤੇ ਰਾਜਨੀਤਕ ਕ੍ਰਾਂਤੀ ਨੂੰ ਸਾਰਥਕ ਕੀਤਾ, ਬਲਕਿ ਹਰੀ ਕ੍ਰਾਂਤੀ ਦੁਆਰਾ ਦੇਸ਼ ਵਿਚ ਅਨਾਜ ਦੀ ਥੁੜ੍ਹ ਨੂੰ ਮੂਲੋਂ ਹੀ ਨਸ਼ਟ ਕੀਤਾ। ਕਿਰਸਾਣ ਦੀ ਆਦਰਸ਼ਕ ਘਾਲ ਦੇ ਕਾਰਨ ਹੀ ਸ੍ਰੀ ਗੁਰੂ ਜੀ ਨੇ ਅਧਿਆਤਮ-ਸਾਧਕ ਨੂੰ ਕਿਰਸਾਣ ਵਰਗਾ ਮੁਸ਼ੱਕਤੀ ਬਣਨ ਦੀ ਪ੍ਰੇਰਨਾ ਦਿੱਤੀ। ਉਹ ਕਹਿੰਦੇ ਹਨ ਕਿ ਸਾਧਕ ਨੇ ਜੇ ਹਿਰਦੇ ਵਿਚ ਈਮਾਨ ਨੂੰ ਵਿਕਸਿਤ ਕਰਨਾ ਹੈ, ਤਾਂ ਉਸ ਨੂੰ ਇਕ ਕਿਸਾਨ ਵਾਂਗ ਕਰੜੀ ਮਿਹਨਤ ਕਰਨੀ ਪਵੇਗੀ। ਉਸ ਨੂੰ ਸ਼ੁਭ ਅਮਲ ਦੀ ਧਰਤੀ ਵਿਚ ਗੁਰੂ-ਸ਼ਬਦ ਦਾ ਬੀਜ ਬੀਜਣਾ ਪਵੇਗਾ ਅਤੇ ਸੱਚ ਦੇ ਪਾਣੀ ਨਾਲ ਫ਼ਸਲ ਨੂੰ ਸਿੰਜਣਾ ਕਰਨਾ ਪਵੇਗਾ:

*ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ॥*
*ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ ॥ ੧ ॥*
(ਪੰਨਾ ੨੪)

ਗੁਰੂ ਜੀ ਕਹਿੰਦੇ ਹਨ ਕਿ ਕਿਸਾਨ ਆਪਣਾ ਧੰਦਾ ਮਨ ਲਗਾ ਕੇ ਕਰਦਾ ਹੈ। ਉਹ ਹਰ ਰੋਜ਼ ਇੱਕ-ਇੱਕ ਪੌਦੇ ਦਾ ਵਿਕਾਸ ਵੇਖਦਾ ਹੈ। ਇੱਕ-ਇੱਕ ਬੂਟੇ ਨੂੰ ਪਾਣੀ ਦੇਂਦਾ ਹੈ, ਖਾਦ ਪਾਉਂਦਾ ਹੈ, ਗੋਡੀ ਕਰਦਾ ਹੈ, ਰੱਖਿਆ ਕਰਦਾ ਹੈ। ਉਸ ਦਾ ਜੀਵਨ ਉੱਦਮੀ ਹੈ। ਉਸ ਦੇ ਉੱਦਮ ਕਰਨ ਨਾਲ, ਸਵੇਰੇ ਅੰਮ੍ਰਿਤ ਵੇਲੇ ਉੱਠ ਕੇ ਹਲ਼ ਜੋਤਣ ਨਾਲ ਫ਼ਸਲ ਪੈਦਾ ਹੁੰਦੀ ਹੈ, ਜਿਸ ਨਾਲ ਉਸ ਦੇ ਪਰਵਾਰ ਦਾ ਗ਼ੁਜ਼ਰਾਨ ਹੁੰਦਾ ਹੈ:

*ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ ॥*
*ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ ॥* (ਪੰਨਾ ੧੬੬)

ਗੁਰੂ ਜੀ ਕਿਰਸਾਣ ਦੇ ਆਚਾਰ ਨੂੰ ਸਾਧਕ ਲਈ ਪ੍ਰੇਰਨਾ-ਸ੍ਰੋਤ ਦਰਸਾਉਂਦਿਆਂ ਫੁਰਮਾਉਂਦੇ ਹਨ ਕਿ ਸਾਧਕ ਮਨ ਨੂੰ ਹਲ਼ ਚਲਾਉਣ ਵਾਲਾ ਬਣਾਵੇ, ਘਾਲਣਾ ਵਿਚ ਕਿਰਸਾਣ ਵਰਗਾ ਹੋਵੇ, ਪਾਣੀ ਸਖ਼ਤ ਮੁਸ਼ੱਕਤ ਦਾ ਦੇਵੇ, ਸਰੀਰ ਨੂੰ ਖੇਤ ਸਮਝੇ ਜਿਸ ਵਿਚ ਨਾਮ ਦਾ ਬੀਜ ਬੀਜਣਾ ਹੈ। ਬੀਜ ਨਾਮ ਦਾ ਹੋਵੇ, ਸੁਹਾਗਾ ਜਿਸ ਨਾਲ ਵਤਰ ਸੰਭਾਲਣਾ ਹੈ ਸੰਤੋਖ ਦਾ ਹੋਵੇ ਅਤੇ ਫਿਰ ਕਿਸਾਨ ਵਰਗੀ ਆਦਰਸ਼ਕ ਨਿਮਰਤਾ ਰੱਖੇ:

*ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥*
*ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥*
*ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ ੧ ॥* (ਪੰਨਾ ੫੯੫)

ਗੁਰੂ ਜੀ ਪਰ-ਕਿਰਤ ਉੱਪਰ ਪਲਣਾ ਮੁਰਦਾਰ ਖਾਣਾ ਦੱਸਦੇ ਹਨ। ਉਸ ਵਿਅਕਤੀ ਦਾ ਜੀਵਨ ਚੰਗਾ ਨਹੀਂ ਜੋ ਲੋਕਾਂ ਦੀ ਮਿਹਨਤ 'ਤੇ ਗੁਜ਼ਰਾਨ ਕਰਦਾ ਹੈ, ਬਲਕਿ ਆਦਰਸ਼ ਜੀਵਨ ਉਸੇ ਦਾ ਹੈ, ਜੋ ਨਾ ਕੇਵਲ ਕਿਰਤ ਕਰ ਕੇ ਆਪਣੀ ਅਤੇ ਆਪਣੇ ਪਰਵਾਰ ਦੀ ਸੰਭਾਲ ਕਰਦਾ ਹੈ, ਸਗੋਂ ਲੋੜਵੰਦਾਂ ਦੀ ਮਦਦ ਵੀ ਕਰਦਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਵਿਹਲੜਾਂ ਦੀ ਹਰ ਸ਼੍ਰੇਣੀ ਦੀ ਨਿਖੇਧੀ ਕਰਦੇ ਹਨ, ਗੁਰੂ ਜੀ ਕਹਿੰਦੇ ਹਨ, ਜੀਵਨ ਦੀ ਸਹੀ ਜੁਗਤ ਕੇਵਲ ਉਸ ਵਿਅਕਤੀ ਕੋਲ ਹੈ, ਜੋ ਮਿਹਨਤ ਕਰ ਕੇ ਕਿਸੇ ਲੋੜਵੰਦ ਦੀ ਸਹਾਇਤਾ ਕਰਦਾ ਹੈ, ਨਾ ਕਿ ਉਨ੍ਹਾਂ ਕੋਲ ਜੋ ਧਰਮ ਦੇ ਨਾਮ 'ਤੇ ਸਮਾਜ ਉੱਤੇ ਬੋਝ ਬਣੇ ਹੋਏ ਹਨ:

*ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥*
*ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥*
*ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥*
*ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥ ੧ ॥*
(ਪੰਨਾ ੧੨੪੫)

ਕਿਰਤ ਦਾ ਆਧਾਰ ਗ੍ਰਿਹਸਥੀ ਜੀਵਨ ਹੈ। ਗ੍ਰਿਹਸਥ ਦੀ ਪ੍ਰੇਰਨਾ ਕਿਰਤ ਦੀ ਪ੍ਰੇਰਨਾ ਹੈ, ਕਿਉਂਕਿ ਗ੍ਰਿਹਸਥ ਅਤੇ ਕਿਰਤ ਨੂੰ ਵੱਖ-ਵੱਖ ਨਹੀਂ ਕੀਤਾ ਜਾ ਸਕਦਾ। ਕਿਰਤ ਸਿੱਖ ਵਿਚਾਰਧਾਰਾ ਦੀ ਬੁਨਿਆਦ ਹੈ, ਇਸ ਲਈ ਗ੍ਰਿਹਸਥ ਸਿੱਖੀ ਜੀਵਨ ਦਾ ਧੁਰਾ ਹੈ। ਜੋ ਗ੍ਰਿਹਸਥੀ ਹੈ ਉਸ ਨੂੰ ਕਿਰਤ ਕਰਨੀ ਪਵੇਗੀ, ਪਰ ਜੋ ਗ੍ਰਿਹਸਥ ਤੋਂ ਉਦਾਸੀਨ ਹੈ, ਉਹ ਕਿਰਤ ਤੋਂ ਡਰਦਾ ਹੀ ਘਰੋਂ ਭੱਜਿਆ ਹੁੰਦਾ ਹੈ, ਇਹ ਭਾਵ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਉਪਰੋਕਤ ਪੰਕਤੀਆਂ ਵਿਚ ਉਪਲਬਧ ਹੈ। ਅਸੀਂ ਪਹਿਲਾਂ ਕਿਹਾ ਹੈ ਕਿ ਕਿਰਤ ਸਿੱਖ ਵਿਚਾਰਧਾਰਾ ਦੇ ਮੂਲ ਆਧਾਰਾਂ ਵਿੱਚੋਂ ਹੈ, ਇਸ ਲਈ 'ਪਰਵਿਰਤੀ ਕਰਮ' ਅਰਥਾਤ ਗ੍ਰਿਹਸਥ ਜੀਵਨ ਸਿੱਖੀ ਕਮਾਉਣ ਦੀ ਮੁੱਢਲੀ ਜ਼ਰੂਰਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਭਾਰਤ ਵਿਚ ਵਿਸ਼ੇਸ਼ ਤੌਰ 'ਤੇ ਪੰਜਾਬ ਵਿਚ ਨਾਥ-ਜੋਗੀਆਂ ਵਰਗੇ ਤਿਆਗਵਾਦੀਆਂ ਦਾ ਲੋਕ-

ਮਾਨਸਿਕਤਾ ਉੱਤੇ ਬਹੁਤ ਪ੍ਰਭਾਵ ਸੀ। ਜਿਸ ਨੇ ਘਰ-ਗ੍ਰਿਹਸਥੀ ਨਹੀਂ ਸੀ ਤਿਆਗੀ, ਉਸ ਨੂੰ ਧਾਰਮਿਕ ਵਿਅਕਤੀ ਹੀ ਨਹੀਂ ਸੀ ਮੰਨਿਆ ਜਾਂਦਾ। ਤਿਆਗਵਾਦ ਅਤੇ ਧਰਮ ਇਕਰੂਪ ਹੋ ਗਏ ਸਨ। ਹਾਲਾਂਕਿ ਭਗਤੀ ਲਹਿਰ ਨਾਲ ਸੰਬੰਧਿਤ ਭਗਤ ਕਬੀਰ ਜੀ ਆਦਿ ਸੰਤਾਂ ਨੇ ਵੀ ਯੋਗ ਨੂੰ ਨਵੇਂ ਤਰੀਕੇ ਤੋਂ ਪਰਿਭਾਸ਼ਿਤ ਕੀਤਾ ਸੀ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਪਹਿਲੇ ਅਜਿਹੇ ਧਰਮ-ਸੰਸਥਾਪਕ ਸਨ, ਜਿਨ੍ਹਾਂ ਨੇ ਤਿਆਗਵਾਦ ਦੇ ਵਿਰੋਧ ਨੂੰ ਆਪਣੇ ਧਾਰਮਿਕ ਉਪਦੇਸ਼ਾਂ ਦਾ ਕੇਂਦਰ-ਬਿੰਦੂ ਬਣਾ ਕੇ ਪੰਜਾਬ ਵਿੱਚੋਂ ਤਿਆਗਵਾਦੀਆਂ ਦੀਆਂ ਜੜ੍ਹਾਂ ਉਖਾੜ ਦਿੱਤੀਆਂ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ 'ਸੰਸਾਰੀ ਰੀਤ' ਨੇ ਨਾਥ-ਜੋਗੀਆਂ ਨੂੰ ਵਿਚਲਿਤ ਕਰ ਦਿੱਤਾ ਸੀ। ਗੁਰਬਾਣੀ ਅਤੇ ਸਿੱਖ ਵਿਚਾਰਧਾਰਾ ਦੇ ਪਰਿਪੂਰਣ ਵਿਆਖਿਆਕਾਰ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਤਿਆਗਵਾਦੀਆਂ ਨੇ ਆਪਣਾ ਅਹੰਕਾਰ ਇਤਨਾ ਵਧਾ ਲਿਆ ਹੈ ਕਿ ਨਾਥਾਂ ਦੇ ਨਾਥ ਪਰਮੇਸ਼ਰ ਨੂੰ ਮਾਲਕ ਨਹੀਂ ਮੰਨਦੇ, ਬਲਕਿ ਆਪ ਨਾਥ (ਜਗਤ ਦੇ ਸਵਾਮੀ) ਬਣ ਬੈਠੇ ਹਨ। ਆਪ ਅਸਲ ਨਾਥ ਤੋਂ ਟੁੱਟੇ ਨਿਖਸਮੇ ਹਨ, ਪਰ ਬਹੁਤ ਸਾਰੇ ਚੇਲੇ ਬਣਾ ਕੇ ਉਨ੍ਹਾਂ ਦੇ ਮਾਲਕ ਬਣ ਬੈਠੇ ਹਨ। ਕੰਨ ਪੜਵਾ ਕੇ, ਬਿਭੂਤੀ ਮਲ ਲਈ ਹੈ, ਇਕ ਗੋਦੜੀ ਲੈ ਕੇ, ਹੱਥ ਵਿਚ ਭਿਖਿਆ-ਪਾਤ੍ਰ ਫੜ ਕੇ ਡੰਡਾ ਹਿਲਾਂਦੇ ਜਾਂਦੇ ਹਨ। ਆਪਣੇ ਘਰ ਦਾ ਤਿਆਗ ਕਰ ਕੇ ਲੋਕਾਂ ਦੇ ਦਰਾਂ 'ਤੇ ਟੁਕਰ ਮੰਗਣ ਲਈ ਸਿੰਙੀ ਵਜਾਉਂਦੇ ਹਨ। ਇਹੋ ਜਿਹੇ ਸਿਧ ਅਤੇ ਸਾਧਿਕ ਅਖਵਾਉਣ ਵਾਲੇ ਭਿਖਮੰਗੇ ਲੋਕਾਂ ਦਾ, ਜੋ ਕਿਰਤ ਕਰਨ ਤੋਂ ਬੇਮੁਖ ਹੋ ਕੇ ਤਿਆਗੀ ਬਣੇ ਹਨ, ਭਾਈ ਗੁਰਦਾਸ ਜੀ ਨੇ ਸਖ਼ਤ ਸ਼ਬਦਾਂ ਵਿਚ ਨਿਖੇਧ ਕੀਤਾ ਹੈ। ਜੀਵਨ ਦਾ ਸਹੀ ਮਾਰਗ ਦੱਸਣ ਦੀ ਥਾਂ ਇਹ ਅਗਿਆਨੀ ਲੋਕਾਈ ਨੂੰ ਅਗਿਆਨ ਦੇ ਖੂਹ ਵਿਚ ਹੀ ਸੁੱਟ ਸਕਦੇ ਹਨ:

*ਨਾਥਾਂ ਨਾਥੁ ਨ ਸੇਵਨੀ ਹੋਇ ਅਨਾਥ ਗੁਰੂ ਬਹੁ ਚੇਲੇ।*
*ਕੰਨ ਪੜਾਇ ਬਿਭੂਤਿ ਲਾਇ ਖਿੰਥਾ ਖਪਰੁ ਡੰਡਾ ਹੇਲੇ।*
*ਘਰਿ ਘਰਿ ਟੁਕਰ ਮੰਗਦੇ ਸਿੰਙੀ ਨਾਦੁ ਵਾਜਾਇਨਿ ਭੇਲੇ।*
*....ਅੰਨ੍ਹੈ ਅੰਨ੍ਹਾ ਖੂਹੇ ਠੇਲੇ ॥* (ਵਾਰ ੧੫: ੫)

ਅਸੀਂ ਉੱਪਰ ਵੀ ਕਿਹਾ ਹੈ ਕਿ ਸਾਡੇ ਦੇਸ਼ ਵਿਚ ਕਿਰਤ ਅਤੇ ਅਧਿਆਤਮਕ ਸਾਧਨਾ ਦਾ ਕਦੇ ਜੋੜ ਨਹੀਂ ਰਿਹਾ। ਵੇਦ-ਪ੍ਰਸਤ ਬ੍ਰਾਹਮਣ ਦਾ ਧਰਮ ਕੇਵਲ ਯੱਗਾਂ ਵਰਗੇ ਧਾਰਮਿਕ ਕਾਰਜਾਂ ਦਾ ਸੰਪਾਦਨ ਸੀ, ਜਦੋਂ ਕਿ ਸਾਰੀਆਂ ਚਿਤ-ਸਾਧਕ ਯੋਗਪਰਕ ਧਾਰਮਿਕ ਲਹਿਰਾਂ ਦੇ ਸਾਧਕ ਕਰਮ-ਮੁਕਤ ਨੂੰ ਹੀ ਸਾਧਨਾ-ਮੰਜ਼ਲ ਮੰਨਦੇ ਰਹੇ ਹਨ। ਭਗਤ ਕਬੀਰ ਜੀ ਦੇ ਸਲੋਕਾਂ ਵਿਚ ਭਗਤ ਨਾਮਦੇਵ ਜੀ ਅਤੇ ਭਗਤ ਤ੍ਰਿਲੋਚਨ ਜੀ ਦਾ ਇਕ ਸੰਖੇਪ ਜਿਹਾ ਵਾਰਤਾਲਾਪ ਦਰਸਾਇਆ ਹੈ। ਭਗਤ ਨਾਮਦੇਵ ਜੀ ਨੂੰ ਮਿਲਣ ਆਏ ਭਗਤ ਤ੍ਰਿਲੋਚਨ ਜੀ ਵੇਖਦੇ ਹਨ ਕਿ ਉਹ ਆਪਣੇ ਪਿਤਾ-ਪੁਰਖ਼ੀ ਕਿੱਤੇ ਵਿਚ ਲੱਗੇ ਹੋਏ ਹਨ। ਭਗਤ ਤ੍ਰਿਲੋਚਨ ਜੀ ਕਹਿਣ ਲੱਗੇ ਭਗਤ ਨਾਮਦੇਵ ਜੀ!

ਤੁਸੀਂ ਵੀ ਸੰਸਾਰੀਆਂ ਵਾਂਗ ਮਾਇਆ ਮੋਹ ਵਿਚ ਪੈ ਕੇ ਕੱਪੜੇ ਠੇਕ ਰਹੇ ਹੋ, ਪ੍ਰਭੂ ਵੱਲ ਧਿਆਨ ਨਹੀਂ ਲਗਾ ਰਹੇ:

*ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥*
*ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥* (ਪੰਨਾ ੧੩੭੫)

ਭਗਤ ਨਾਮਦੇਵ ਜੀ ਕਹਿਣ ਲੱਗੇ, ਭਗਤ ਤ੍ਰਿਲੋਚਨ ਜੀ ! ਪ੍ਰਭੂ ਦਾ ਨਾਮ ਤਾਂ ਮੂੰਹ ਨਾਲ ਜਪਣਾ ਹੈ, ਹੱਥਾਂ-ਪੈਰਾਂ ਨਾਲ ਹੋਰ ਕੰਮ ਕੀਤੇ ਜਾ ਸਕਦੇ ਹਨ, ਕਿਉਂਕਿ ਪਰਮੇਸ਼ਰ ਨਾਲ ਤਾਂ ਸੁਰਤ ਇਕਸੁਰ ਕਰਨੀ ਹੈ। ਸਰੀਰਕ ਕਰਮ ਇਸ ਵਿਚ ਕੋਈ ਰੁਕਾਵਟ ਨਹੀਂ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨੁ ਨਾਲਿ ॥* (ਪੰਨਾ ੧੩੭੬)

ਇਸੇ ਵਿਚਾਰ ਦਾ ਵਿਸਤਾਰ ਭਗਤ ਨਾਮਦੇਵ ਜੀ ਨੇ ਰਾਮਕਲੀ ਰਾਗ ਦੇ ਇਕ ਸ਼ਬਦ ਵਿਚ ਕੀਤਾ ਹੈ। ਜਿਸ ਵਿਚ ਉਹ ਕਈ ਪ੍ਰਮਾਣ ਦੇ ਕੇ ਸਿੱਧ ਕਰਦੇ ਹਨ ਕਿ ਗ੍ਰਿਹਸਥ ਦੇ ਫ਼ਰਜ਼ ਨਿਭਾਉਂਦਿਆਂ ਪ੍ਰਭੂ ਦਾ ਸਿਮਰਨ ਸਹਿਜੇ ਹੀ ਕੀਤਾ ਜਾ ਸਕਦਾ ਹੈ। ਉਹ ਕਹਿੰਦੇ ਹਨ- ਆਕਾਸ਼ ਵਿਚ ਪਤੰਗ ਉਡਾਉਂਦਾ ਬਾਲਕ ਆਪਣੇ ਮਿੱਤਰਾਂ ਨਾਲ ਗੱਲਬਾਤ ਕਰੀ ਜਾਂਦਾ ਹੈ, ਪਰ ਧਿਆਨ ਪਤੰਗ ਦੀ ਡੋਰ ਵਿਚ ਰੱਖਦਾ ਹੈ। ਸੁਨਿਆਰਾ ਗੱਲਬਾਤ ਕਰਦਿਆਂ ਧਿਆਨ ਗਹਿਣੇ ਦੀ ਘਾੜਤ ਵਿਚ ਲਾਈ ਰੱਖਦਾ ਹੈ। ਪਾਣੀ ਦੀ ਗਾਗਰ ਉਠਾ ਕੇ ਸਖੀਆਂ ਨਾਲ ਹਸਦੀ-ਖੇਡਦੀ ਇਸਤਰੀ ਆਪਣਾ ਧਿਆਨ ਗਾਗਰ ਵਿਚ ਲਾਈ ਰੱਖਦੀ ਹੈ। ਘਰ ਤੋਂ ਦੂਰ ਚਰਣ ਗਈ ਗਊ ਦਾ ਧਿਆਨ ਆਪਣੇ ਵੱਛੇ ਵਿਚ ਹੀ ਰਹਿੰਦਾ ਹੈ। ਘਰ ਦੇ ਕੰਮ-ਕਾਜ ਵਿਚ ਲੱਗੀ ਮਾਂ ਦਾ ਧਿਆਨ ਹਰ ਵੇਲੇ ਪੰਘੂੜੇ ਵਿਚ ਸੁੱਤੇ ਬੱਚੇ ਵੱਲ ਲੱਗਿਆ ਰਹਿੰਦਾ ਹੈ। ਇੰਞ ਹੀ ਸੱਚਾ ਸਾਧਕ ਗ੍ਰਿਹਸਥ ਦੀ ਕਾਰ ਕਰਦਿਆਂ ਸੁਰਤ ਨੂੰ ਅਕਾਲ-ਪੁਰਖ ਵਿਚ ਸਥਿਰ ਰੱਖਦਾ ਹੈ ਅਰਥਾਤ ਕਿਰਤ ਕਰਨਾ ਸਾਧਨਾ ਵਿਚ ਰੁਕਾਵਟ ਨਹੀਂ, ਬਲਕਿ ਕਿਰਤ ਦੀ ਪਵਿੱਤਰਤਾ ਉਸ ਦੇ ਹਿਰਦੇ ਨੂੰ ਗਿਆਨ-ਪ੍ਰਾਪਤੀ ਵਾਸਤੇ ਸ਼ੁੱਧ ਕਰਦੀ ਹੈ। ਗ੍ਰਿਹਸਥ ਅਤੇ ਸਤਿਸੰਗ ਉਸ ਦੇ ਸੁਭਾਅ ਨੂੰ ਨਿਮਰਤਾ ਪ੍ਰਦਾਨ ਕਰਦੇ ਹਨ, ਜਿਸ ਤੋਂ ਉਪਜਿਆ ਸ਼ੁਭ ਅਮਲ ਉਸ ਦੀ ਸਾਧਨਾ ਦੀ ਸਫਲਤਾ ਸੁਨਿਸ਼ਚਿਤ ਕਰ ਦੇਂਦਾ ਹੈ। ਤਾਂ ਹੀ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਕਿਰਤ ਉਹ ਚੀਜ਼ ਹੈ, ਜੋ ਮਨੁੱਖ ਦੇ ਮਨ ਵਿਚ ਸੱਚ ਅਤੇ ਧਰਮ ਨੂੰ ਦ੍ਰਿੜ੍ਹ ਕਰਨ ਵਾਸਤੇ ਪਰਮ ਸਹਾਇਕ ਹੈ। ਕਿਰਤ ਹੀ ਸਾਧਕ-ਸਿੱਖ ਦੇ ਚਿੱਤ ਵਿਚ ਪਰਮੇਸ਼ਰ ਦਾ ਨਾਮ ਉਤਪੰਨ ਕਰਦੀ ਹੈ:

*ਕਿਰਤਿ ਵਿਰਤਿ ਮਨੁ ਧਰਮੁ ਸਚੁ ਦਿੜਾਇਆ।*
*ਸਚੁ ਨਾਉ ਕਰਤਾਰੁ ਆਪੁ ਉਪਾਇਆ।* (ਵਾਰ ੨੦:੯)

ਸਿੱਖ ਪੰਥ ਦੀ ਲੰਗਰ ਵਿਵਸਥਾ ਦਾ ਪ੍ਰਯੋਜਨ ਕੇਵਲ ਭੁੱਖਿਆਂ ਦਾ ਪੇਟ ਭਰਨ

ਜਾਂ ਸਮਾਜਿਕ ਬਰਾਬਰੀ ਤਕ ਸੀਮਤ ਨਹੀਂ, ਬਲਕਿ ਕਿਰਤ ਨੂੰ ਧਾਰਮਿਕ ਪਵਿੱਤਰਤਾ ਪ੍ਰਦਾਨ ਕਰਨਾ ਵੀ ਹੈ। ਲੰਗਰ ਦੀ ਤਿਆਰੀ ਜਦੋਂ ਉੱਚੇ-ਨੀਵੇਂ, ਇਸਤਰੀ-ਪੁਰਖ, ਬੱਚੇ-ਬੁੱਢੇ ਜਾਤ-ਧਰਮ ਆਦਿ ਦਾ ਭੇਦ-ਭਾਵ ਭੁਲ ਕੇ ਕਰਦੇ ਹਨ, ਤਾਂ ਇਹ ਹੱਥੀਂ ਕਿਰਤ ਕਰਨ ਦੀ ਪਵਿੱਤਰਤਾ ਨੂੰ ਸੁਦ੍ਰਿੜ੍ਹ ਕਰਵਾਉਂਦਾ ਹੈ। ਇਸ ਨਾਲ ਸਭ ਸਹਿਮਤ ਹਨ ਕਿ ਲੰਗਰ ਸੇਵਾ-ਭਾਵ ਨਾਲ ਸੰਗਤ ਆਪ ਤਿਆਰ ਕਰੇ ਅਤੇ ਭਾੜੇ ਦੇ ਮਜ਼ਦੂਰਾਂ ਤੋਂ ਤਿਆਰ ਨਾ ਕਰਵਾਇਆ ਜਾਵੇ। ਇਸ ਵਿਚਾਰ ਨੂੰ ਮਜ਼ਬੂਤ ਆਧਾਰ ਦੇਣ ਵਾਸਤੇ ਹੀ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੁਪਤਨੀ ਮਾਤਾ ਖੀਵੀ ਜੀ ਲੰਗਰ ਦੀ ਆਪ ਸੇਵਾ ਕਰਦੇ ਸਨ। ਇਸ ਪਿੱਛੇ ਹੱਥੀਂ ਕਿਰਤ ਕਰਨ ਨੂੰ ਉਤਸ਼ਾਹਿਤ ਕਰਨਾ ਹੀ ਮੁੱਖ ਮਕਸਦ ਹੈ। ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੇਵਾ ਕਰਨਾ ਵੀ ਕਿਰਤ ਦੀ ਪਵਿੱਤਰਤਾ ਦਰਸਾਉਣ ਵਾਲਾ ਹੀ ਕਰਮ ਹੈ, ਨਹੀਂ ਤਾਂ ਗੁਰੂ ਜੀ ਪਾਣੀ ਲਿਆਉਣ ਵਾਸਤੇ ਕਿਸੇ ਤਨਖਾਹਦਾਰ ਸੇਵਕ ਦਾ ਪ੍ਰਬੰਧ ਵੀ ਕਰ ਸਕਦੇ ਸਨ। ਅਸਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਵਿਹਲੜ ਜੋਗੀਆਂ ਦੇ ਮੁਕਾਬਲੇ ਕਿਰਤੀਆਂ ਦੀ ਇਕ ਜਮਾਤ ਖੜ੍ਹੀ ਕੀਤੀ ਜਾ ਰਹੀ ਸੀ, ਇਸੇ ਕਾਰਨ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਵਸਾਉਣ ਸਮੇਂ ਵੱਖ-ਵੱਖ ਕਿੱਤਿਆਂ ਦੇ ਕਿਰਤੀਆਂ ਨੂੰ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਆਸ-ਪਾਸ ਵਸਾਇਆ ਗਿਆ, ਕਿਉਂਕਿ ਸ੍ਰੀ ਹਰਿਮੰਦਰ ਸਾਹਿਬ ਵਿੱਚੋਂ ਨਿਕਲਿਆ ਧਰਮ ਕਿਰਤ ਦੇ ਰੂਪ ਵਿਚ ਹੀ ਪ੍ਰਫੁਲਿਤ ਹੋਣਾ ਸੀ। ਮੋਚੀਆਂ ਵਾਲੀ ਗਲੀ ਦੀ ਸਥਾਪਨਾ ਇਸ ਗੱਲ ਦਾ ਪ੍ਰਤੀਕ ਹੈ ਕਿ ਸਿੱਖ ਮੱਤ ਨੇ ਉਨ੍ਹਾਂ ਕਿੱਤਿਆਂ ਨੂੰ ਵੀ ਸਨਮਾਨਜਨਕ ਰੂਪ ਦੇਣ ਦਾ ਯਤਨ ਕੀਤਾ, ਜਿਨ੍ਹਾਂ ਨੂੰ ਸ਼ੂਦਰ-ਕਰਮ ਸਮਝਿਆ ਜਾਂਦਾ ਸੀ ਅਤੇ ਉਨ੍ਹਾਂ ਕਿਰਤੀਆਂ ਨੂੰ ਸਮਾਜ ਵਿਚ ਅਹਿਮ ਸਥਾਨ ਦਿੱਤਾ, ਜਿਨ੍ਹਾਂ ਦਾ ਜੀਵਨ ਸਮਾਜ-ਸੇਵਾ ਨੂੰ ਸਮਰਪਿਤ ਸੀ। ਸ੍ਰੀ ਹਰਿਮੰਦਰ ਸਾਹਿਬ ਦੇ ਚਾਰੇ ਪਾਸੇ ਕਿਰਤੀਆਂ ਨੂੰ ਵਸਾਉਣਾ ਉਸੇ ਚਿੰਤਨ ਦਾ ਵਿਹਾਰਿਕ ਰੂਪ ਹੈ, ਜਿਸ ਅਧੀਨ ਅਖੌਤੀ ਸ਼ੂਦਰ ਕਿਰਤੀ ਭਗਤ ਸਾਹਿਬਾਨ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤੀ ਗਈ ਸੀ। ਗੁਰੂ ਜੀ ਨੇ ਕਿਰਤ ਅਤੇ ਕਿਰਤੀ ਦੇ ਮੱਥੇ ਤੋਂ ਸ਼ੂਦ੍ਰਤਵ ਦਾ ਕਲੰਕ ਸਦਾ ਲਈ ਮੇਟਣ ਦੇ ਸਮਰਥ ਯਤਨ ਕੀਤੇ ਸਨ। ਇਸੇ ਕਾਰਨ ਸਾਧਸੰਗਤ ਲਈ ਤੱਪੜ ਝਾੜਣ, ਝਾੜੂ ਲਾਉਣ, ਲੰਗਰ-ਪਰਸ਼ਾਦ ਤਿਆਰ ਕਰਨ ਅਤੇ ਵੰਡਣ, ਲੰਗਰ ਦੇ ਬਰਤਨ ਸਾਫ਼ ਕਰਨ, ਜਲ ਛਕਾਉਣ, ਆਟਾ ਪੀਸਣ, ਪਾਣੀ ਢੋਣ, ਪੱਖਾ ਝੱਲਣ, ਇਸ਼ਨਾਨ ਕਰਵਾਉਣ ਨੂੰ ਧਾਰਮਿਕ ਪਵਿੱਤਰਤਾ ਦਿੱਤੀ ਗਈ। ਭਾਈ ਗੁਰਦਾਸ ਜੀ ਸਿੱਖ ਦੇ ਆਦਰਸ਼ ਵਿਹਾਰ ਦਾ ਵਰਣਨ ਕਰਦਿਆਂ ਲਿਖਦੇ ਹਨ:

*-ਸਾਧਸੰਗਤਿ ਕਰਿ ਸੇਵ ਸੁਖ ਫਲੁ ਪਾਇਆ।*
*ਤਪੜੁ ਝਾੜਿ ਵਿਛਾਇ ਧੂੜੀ ਨਾਇਆ।*

*ਕੋਰੇ ਮਟ ਅਣਾਇ ਨੀਰੁ ਭਰਾਇਆ।*
*ਆਣਿ ਮਹਾ ਪਰਸਾਦੁ ਵੰਡਿ ਖੁਆਇਆ ॥* (ਵਾਰ ੨੦:੧੦)
*ਪੀਹਣਿ ਹੋਇ ਜਦੀਦ ਪਾਣੀ ਢੋਵਣਾ।*
*ਪਖੇ ਦੀ ਤਾਗੀਦ ਪਗ ਮਲਿ ਧੋਵਣਾ।*
*ਸੇਵਕ ਹੋਇ ਸੰਜੀਦੁ ਨ ਹਸਣੁ ਰੋਵਣਾ ॥* (ਵਾਰ ੩:੧੮)

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਕਰਤਾਰ ਨੇ ਮਾਨਵ-ਕਾਇਆ ਕਰਮਹੀਣ ਜੀਵਨ ਬਤੀਤ ਕਰਨ ਵਾਸਤੇ ਨਹੀਂ ਦਿੱਤੀ। ਉਸ ਨੇ ਸਰੀਰ ਨੂੰ ਗਿਆਨ ਅਤੇ ਕਰਮ-ਇੰਦ੍ਰੀਆਂ ਨਾਲ ਇਸ ਲਈ ਸੁਸੱਜਿਤ ਕੀਤਾ ਹੈ, ਤਾਂ ਕਿ ਮਨੁੱਖ ਹਰ ਇੰਦ੍ਰੀ ਦਾ ਉਸਾਰੂ ਕੰਮਾਂ ਵਾਸਤੇ ਸਦ-ਉਪਯੋਗ ਕਰੇ। ਅੱਖਾਂ ਜਗਤ-ਤਮਾਸ਼ਾ ਵੇਖਣ ਲਈ ਦਿੱਤੀਆਂ ਹਨ। ਮੂੰਹ ਬੋਲਣ ਵਾਸਤੇ ਅਤੇ ਕੰਨ ਸੁਣਨ ਵਾਸਤੇ ਦਿੱਤੇ ਹਨ। ਜਿੱਥੇ ਨੱਕ ਗੰਧ ਲੈਣ ਲਈ ਹੈ, ਉੱਥੇ ਹੱਥ ਕਿਰਤ ਕਰਨ ਵਾਸਤੇ ਹਨ ਅਤੇ ਪੈਰ ਚੱਲਣ-ਫਿਰਣ ਵਾਸਤੇ ਹਨ। ਸੋ ਮਨੁੱਖ ਦੇ ਹੱਥ ਤਾਂ ਹੀ ਸਫਲ ਹਨ, ਜੇ ਉਨ੍ਹਾਂ ਦੁਆਰਾ ਕਿਰਤ ਕਰ ਕੇ ਮਾਨਵਤਾ ਦੀ ਸੇਵਾ ਕੀਤੀ ਜਾਵੇ:

*ਅਖੀ ਮੁਹੁੰ ਨਕੁ ਕੰਨੁ ਦੇਇ ਹਥੁ ਪੈਰੁ ਸਭਿ ਦਾਤ ਸੁ ਤਿਸੈ।*
*ਅਖੀਂ ਦੇਖੈ ਰੂਪ ਰੰਗੁ ਸਬਦ ਸੁਰਤਿ ਮੁਹਿ ਕੰਨ ਸਰਿਸੈ।*
*ਨਕਿ ਵਾਸੁ ਹਥੀਂ ਕਿਰਤਿ ਪੈਰੀ ਚਲਣ ਪਲ ਪਲ ਖਿਸੈ।*
*ਵਾਲ ਦੰਦ ਨਹੁੰ ਰੋਮ ਰੋਮ ਸਾਸਿ ਗਿਰਾਸਿ ਸਮਾਲਿ ਸਲਿਸੈ॥* (ਵਾਰ ੩੭:੧੪)

ਕਿਰਤ ਦਾ ਮੂਲ ਪਰਮੇਸ਼ਰ ਆਪ ਹੈ, ਕਿਉਂਕਿ ਕਰਤਾਰ ਰੂਪ ਵਿਚ ਉਹ ਇਕ ਸਿਰਜਨਾਤਮਕ ਸੱਤਾ ਹੈ। ਅਸਲ ਵਿਚ ਸਾਰੀ ਮਾਨਵੀ ਕ੍ਰਿਆ ਦਾ ਮੂਲ ਵੀ ਉਹ ਆਪ ਹੈ, ਇੰਵ ਬੋਲਣ ਵਾਲਾ ਵੀ ਉਹ ਆਪ ਹੈ। ਪਦਾਰਥਕ ਰਸ ਵੀ ਆਪ ਮਾਣਦਾ ਹੈ ਅਤੇ ਹੱਥਾਂ ਨਾਲ ਕਿਰਤ ਵੀ ਆਪ ਕਰਦਾ ਹੈ:

*ਜੀਭੈ ਅੰਦਰਿ ਬੋਲਦਾ ਬਹੁ ਸਾਦ ਲੁਭਾਣਾ ।*
*ਹਥੀਂ ਕਿਰਤਿ ਕਮਾਂਵਦਾ ਪਗਿ ਚਲੈ ਸੁਜਾਣਾ ।* (ਵਾਰ ੨:੧੮)

ਧਰਮ ਦਾ ਮੂਲ ਕਿਰਤ ਅਤੇ ਮਾਨਵ-ਸੇਵਾ ਨੂੰ ਮੰਨਣ ਵਾਲੇ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਅਕਾਲ ਪੁਰਖ ਨੇ ਮਨੁੱਖ ਉੱਤੇ ਬਹੁਤ ਕਿਰਪਾ ਕੀਤੀ ਹੈ। ਸਰੀਰ ਵਿਚ ਪ੍ਰਾਣ ਹੀ ਨਹੀਂ ਰੱਖੇ, ਇਸ ਨੂੰ ਸੋਹਣਾ ਮੁਖੜਾ, ਨੱਕ, ਕੰਨ ਆਦਿ ਦੇ ਕੇ ਬਹੁਤ ਸੰਵਾਰਿਆ ਹੈ। ਕਿਰਤ ਕਰਨ ਵਾਸਤੇ ਹੱਥਾਂ-ਪੈਰਾਂ ਦੀ ਦਾਤ ਦਿੱਤੀ ਹੈ। ਉਪਜੀਵਿਕਾ ਲਈ ਕਰਮਸ਼ੀਲ ਹੋਣਾ ਅਤੇ ਦੂਜਿਆਂ ਦੀ ਸੇਵਾ ਕਰਨੀ ਮਨੁੱਖ ਦਾ ਪਰਮ ਕਰਤਵ ਹੈ। ਉਹ ਹੋਰ ਕਹਿੰਦੇ ਹਨ ਕਿ ਅਧਿਆਤਮਵਾਦੀ ਵਿਅਕਤੀ ਸਖ਼ਤ ਮਿਹਨਤ ਕਰਨ ਵਾਲਾ ਹੋਵੇ, ਸ਼ੁਭ ਅਮਲ ਦਾ ਧਾਰਨੀ ਹੋਵੇ, ਮਿਹਨਤ ਕਰ ਕੇ ਪਦਾਰਥਕ ਪ੍ਰਾਪਤੀਆਂ ਦੀ ਸ਼ਿਖ਼ਰ 'ਤੇ ਪਹੁੰਚੇ, ਪਰ ਅਭਿਮਾਨ-ਮੁਕਤ ਕਿਰਤੀ ਹੀ ਬਣਿਆ ਰਹੇ। ਧਨਵਾਨ

ਹੋ ਕੇ ਇਸ ਅਹੰਕਾਰ ਵਿਚ ਕਿਰਤ ਤੋਂ ਮੁਖ ਨਾ ਮੋੜੇ ਕਿ ਹੁਣ ਉਸ ਨੂੰ ਹੱਥੀਂ ਕਿਰਤ ਕਰਨ ਦੀ ਲੋੜ ਨਹੀਂ। ਪ੍ਰਭੂ ਦੇ ਗੁਣ-ਗਾਇਨ ਕਰਨ ਵਿਚ ਦਿਨ-ਰਾਤ ਲੱਗੇ ਸਤਿਸੰਗੀਆਂ ਵਿਚ ਹਰ ਰੋਜ਼ ਜਾ ਕੇ ਹੱਥੀਂ ਸੇਵਾ ਕਰਨ ਅਤੇ ਪ੍ਰਭੂ ਦੀ ਉਸਤਤ ਕਰਨ ਵਿਚ ਲੱਗਿਆ ਰਹੇ, ਤਾਂ ਹੀ ਉਹ ਸੱਚਾ ਸਾਧਕ ਹੋ ਸਕਦਾ ਹੈ:

*-ਜੀਉ ਪਾਇ ਤਨੁ ਸਾਜਿਆ ਮੂੰਹ ਅਖੀਂ ਨਕ ਕੰਨ ਸਵਾਰੇ।*
*ਹਥ ਪੈਰ ਦੇ ਦਾਤਿ ਕਰ ਸਬਦ ਸੁਰਤਿ ਸੁਭ ਦਿਸਟ ਦੁਆਰੇ।*
*ਕਿਰਤ ਵਿਰਤ ਪਰਕਿਰਤਿ ਬਹੁ ਸਾਸ ਗਿਰਾਸ ਨਿਵਾਸੁ ਸੰਜਾਰੇ।*(ਵਾਰ ੧੮:੩)
*-ਘਾਲਿ ਖਾਇ ਸੁਕ੍ਰਿਤੁ ਕਰੈ ਵਡਾ ਹੋਇ ਨ ਆਪੁ ਗਣਾਏ।*
*ਸਾਧਸੰਗਤਿ ਮਿਲਿ ਗਾਂਵਦੇ ਰਾਤਿ ਦਿਹੈਂ ਨਿਤ ਚਲਿ ਚਲਿ ਜਾਏ॥(ਵਾਰ ੨੮:੧੫)*

ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਅਕਾਲ-ਪੁਰਖ ਦੀ ਜੋਤ ਨਾਲ ਮਿਲਣ ਦਾ ਸਾਧਨ ਹੱਥਾਂ ਨਾਲ ਕਿਰਤ ਕਰਨਾ ਅਤੇ ਪੈਰਾਂ ਨਾਲ ਸਹੀ ਰਸਤੇ ਉੱਤੇ ਤੁਰਨਾ ਹੈ। ਮਨੁੱਖ ਗੁਰਮੁਖਤਾਈ ਨੂੰ ਪ੍ਰਾਪਤ ਕਰ ਕੇ ਜੀਵਨ ਤਾਂ ਹੀ ਸਫਲ ਕਰ ਸਕਦਾ ਹੈ, ਜੇ ਉਹ ਕਿਰਤ ਕਰਨ ਵਿਚ ਪਰਵਿਰਤ ਹੈ। ਮਨਮੁਖ ਇਹ ਮਤ ਨਹੀਂ ਲੈਂਦਾ। ਉਸ ਦਾ ਕਿਰਤ ਵਿਚ ਵਿਸ਼ਵਾਸ ਨਹੀਂ, ਇਸ ਲਈ ਉਹ ਮਾਨਵ ਜਨਮ ਵਿਚ ਵੀ ਪਸ਼ੂ-ਪ੍ਰੇਤ ਹੈ:

*ਹਥੀ ਕਿਰਤਿ ਕਮਾਵਣੀ ਪੈਰੀ ਚਲਣੁ ਜੋਤਿ ਇਵੇਹੀ ।*
*ਗੁਰਮੁਖਿ ਜਨਮੁ ਸਕਾਰਥਾ ਮਨਮੁਖ ਮੂਰਤਿ ਮਤਿ ਕਿਨੇਹੀ ।*
*....ਪਸੂ ਪਰੇਤਹੁ ਬੁਰੀ ਹੁਰੇਹੀ ॥ ੩ ॥* (ਵਾਰ ੧੫:੩)

ਭਾਈ ਗੁਰਦਾਸ ਜੀ ਪਹਿਲੀ ਵਾਰ ਵਿਚ ਮਾਨਵ ਜਨਮ ਦਾ ਮਹੱਤਵ ਦੱਸਦਿਆਂ ਕਹਿੰਦੇ ਹਨ 'ਚਉਰਾਸੀਹ ਲਖ ਜੋਨਿ ਵਿਚਿ ਉਤਮੁ ਜਨਮੁ ਸੁ ਮਾਣਸਿ ਦੇਹੀ'। ਉਹ ਕਹਿੰਦੇ ਹਨ ਕਿ ਮਨੁੱਖ ਦੀ ਉੱਤਮਤਾ ਇਸ ਕਾਰਨ ਹੈ ਕਿ ਉਹ ਹੱਥਾਂ ਨਾਲ ਕਿਰਤ ਕਰ ਸਕਦਾ ਹੈ ਅਤੇ ਪੈਰਾਂ ਨਾਲ ਚੱਲ ਕੇ ਭਲੇ ਲੋਕਾਂ ਦੀ ਸੰਗਤ ਵਿਚ ਜਾ ਸਕਦਾ ਹੈ। ਉਹ ਕੇਵਲ ਆਪਣੇ ਗ਼ੁਜ਼ਰਾਨ ਜਾਂ ਐਸ਼ਵਰਯ ਲਈ ਕੰਮ ਨਹੀਂ ਕਰਦਾ, ਬਲਕਿ ਮਨੁੱਖਤਾ ਦੇ ਕਲਿਆਣ ਵਾਸਤੇ ਪਵਿੱਤਰ ਕਿਰਤ ਕਰਦਾ ਹੈ ਭਾਵ ਬੇਈਮਾਨੀਆਂ ਅਤੇ ਠੱਗੀਆਂ ਨਾਲ ਧਨ ਇਕੱਠਾ ਨਹੀਂ ਕਰਦਾ। ਸਗੋਂ ਧਨ ਇਕੱਠਾ ਕਰਨਾ ਉਸ ਦਾ ਨਿਸ਼ਾਨਾ ਹੀ ਨਹੀਂ, ਕਿਉਂਕਿ ਧਰਮ ਦੀ ਕਿਰਤ ਕਰ ਕੇ ਜੋ ਕੁਝ ਬਚਦਾ ਹੈ, ਲੋੜਵੰਦਾਂ ਵਿਚ ਵੰਡ ਦੇਂਦਾ ਹੈ। ਦੂਜੇ ਮਨੁੱਖਾਂ ਨੂੰ ਸੰਤੁਸ਼ਟ ਕਰਨਾ, ਉਸ ਲਈ ਜੀਵਨ-ਆਦਰਸ਼ ਅਤੇ ਇਕ ਪੁਨੀਤ ਧਰਮ-ਕਰਮ ਹੈ:

*ਹਥੀ ਕਾਰ ਕਮਾਵਣੀ ਪੈਰੀ ਚਲਿ ਸਤਿਸੰਗਿ ਮਿਲੇਹੀ ।*
*ਕਿਰਤਿ ਵਿਰਤਿ ਕਰਿ ਧਰਮ ਦੀ ਖਟਿ ਖਵਾਲਣੁ ਕਾਰਿ ਕਰੇਹੀ ।*
*ਗੁਰਮੁਖਿ ਜਨਮੁ ਸਕਾਰਥਾ ਗੁਰਬਾਣੀ ਪੜ੍ਹਿ ਸਮਝਿ ਸੁਣੇਹੀ ।*
*ਗੁਰਭਾਈ ਸੰਤੁਸਟਿ ਕਰਿ ਚਰਣਾਮ੍ਰਿਤੁ ਲੈ ਮੁਖਿ ਪਿਵੇਹੀ ॥* (ਵਾਰ ੧:੩)

ਕਰਤਾ ਪੁਰਖ ਨੇ ਹੱਥ ਤਾਂ ਸਾਰੇ ਮਨੁੱਖਾਂ ਨੂੰ ਦਿੱਤੇ ਹਨ, ਪਰ ਉਸੇ ਗੁਰਸਿੱਖ ਦੇ ਹੱਥ ਸਫਲ ਹਨ, ਜੋ ਸਾਧਸੰਗਤਿ ਵਿੱਚੋਂ ਗੁਰੂ ਦੀ ਸਿੱਖਿਆ ਲੈ ਕੇ ਇਨ੍ਹਾਂ ਨੂੰ ਕਿਰਤ ਵਿਚ ਲਗਾ ਦੇਂਦਾ ਹੈ। ਉਹ ਵਿਅਕਤੀ ਕਰਮ ਕਰਨ ਲੱਗਿਆਂ ਕਿਰਤ ਵਿਚ ਭੇਦ ਨਹੀਂ ਕਰਦਾ ਕਿ ਕੋਈ ਕੰਮ ਉਸ ਦੇ ਰੁਤਬੇ ਅਨੁਸਾਰ ਉੱਚਿਤ ਹੈ ਜਾਂ ਅਨੁਚਿਤ। ਗੁਰੂ ਦੀ ਸਿੱਖਿਆ ਉਸ ਨੂੰ ਇਹ ਜੀਵਨ-ਸੇਧ ਪ੍ਰਦਾਨ ਕਰਦੀ ਹੈ ਕਿ ਪਾਣੀ ਪਿਲਾਣਾ, ਪੱਖਾ ਝੱਲਣਾ, ਕਿਸੇ ਦੇ ਪੈਰ ਧੋਣੇ ਸ਼ੂਦਰ ਲੋਕਾਂ ਲਈ ਨਿਯਤ ਕੀਤੇ ਕੰਮ ਨਹੀਂ ਹਨ। ਇਹ ਕਾਰਜ ਮਨੁੱਖਤਾ ਦੀ ਸੇਵਾ ਵਾਲੇ ਹਨ ਅਤੇ ਸੇਵਾ ਕਰਨਾ ਹਰ ਮਨੁੱਖ ਦਾ ਧਰਮ ਹੈ। ਗੁਰੂ ਦਾ ਸਿੱਖ ਅਜਿਹਾ ਕਰਮਸ਼ੀਲ ਯੋਧਾ ਹੈ, ਜੋ ਵਿਹਲੇ ਸਮੇਂ ਵਿਚ ਧਾਰਮਿਕ ਸਾਹਿਤ ਲਿਖਦਾ ਹੈ। ਗਾਇਨ-ਵਾਦਨ ਸਿੱਖਦਾ-ਸਿਖਾਉਂਦਾ ਹੈ ਅਰਥਾਤ ਉਹ ਉੱਚ ਜਾਤ ਦਾ ਪੁਜਾਰੀ-ਕਰਮ ਵੀ ਕਰਦਾ ਹੈ ਅਤੇ ਨੀਵੀਂ ਤੋਂ ਨੀਵੀਂ ਸੇਵਾ ਵੀ ਕਰਦਾ ਹੈ। ਕਰਮ ਦੀ ਉੱਤਮਤਾ-ਨਿਮਨਤਾ ਵੀ ਅਗਿਆਨੀਆਂ ਨੇ ਸਥਾਪਿਤ ਕੀਤੀ ਹੈ। ਵਾਸਤਵ ਵਿਚ ਸਿੱਖ ਵਿਚਾਰਧਾਰਾ ਵਿਚ ਜੋ ਵੀ ਕਰਮ ਮਨੁੱਖਤਾ ਦੇ ਭਲੇ ਲਈ ਹੈ ਉਹੋ ਉੱਤਮ ਕਰਮ ਹੈ ਅਤੇ ਜੋ ਕਰਮ ਮਨੁੱਖਤਾ ਲਈ ਹਾਨੀਕਾਰਕ ਹੈ, ਉਹ ਅਧਰਮ ਕਰਮ ਹੈ। ਸੇਵਾ ਦਾ ਕਾਰਜ ਅਧਰਮ ਨਹੀਂ ਅਤੇ ਪੁਜਾਰੀ ਦਾ ਕਰਮ ਉੱਚਤਮ ਨਹੀਂ। ਇਹ ਸੋਚਣਾ ਵੀ ਗ਼ਲਤ ਹੈ ਕਿ ਸੇਵਾ ਦੇ ਕੰਮ ਕਰਨ ਵਾਲਾ ਸੂਖ਼ਮ ਵਿਵੇਕ ਤੋਂ ਵਿਹੂਣਾ ਹੁੰਦਾ ਹੈ। ਗੁਰੂ ਜੀ ਕਹਿੰਦੇ ਹਨ, ਸੇਵਾ ਕਰਨ ਵਾਲਾ ਉੱਦਮੀ ਮਨੁੱਖ ਸੰਗੀਤ ਵਰਗੀਆਂ ਸੂਖ਼ਮ ਕਲਾਵਾਂ ਵਿਚ ਵੀ ਪ੍ਰਬੀਣ ਹੋ ਸਕਦਾ ਹੈ। ਧਰਮ ਦੀ ਕਿਰਤ ਕਰ ਕੇ ਸੁਹਿਰਦ ਮਨ ਨਾਲ ਦੂਜਿਆਂ ਦੀ ਮਦਦ ਕਰਨ ਵਾਲਾ ਕਿਰਤੀ ਮਨੁੱਖ ਹੀ ਉਸ ਨਿਮਰਤਾ ਨੂੰ ਪ੍ਰਾਪਤ ਕਰ ਸਕਦਾ ਹੈ, ਜੋ ਸਮਾਜ ਦੇ ਤਾਣੇ-ਬਾਣੇ ਨੂੰ ਜੋੜਦੀ ਹੈ। ਭਾਈ-ਭਾਈ ਨੂੰ ਗ਼ਲੇ ਮਿਲਣ ਲਈ ਪ੍ਰੇਰਿਤ ਕਰਦੀ ਹੈ। ਭਾਵ ਇਹ ਕਿ ਕਿਰਤ ਦੀ ਪਵਿੱਤਰਤਾ ਮਨੁੱਖਤਾ ਨੂੰ ਜੋੜਦੀ ਹੈ, ਜਦੋਂ ਕਿ ਵਿਹਲੜ ਲੋਕ ਸਮਾਜ ਵਿਚ ਵੰਡੀਆਂ ਪਾਉਂਦੇ ਹਨ। ਭਾਈ ਗੁਰਦਾਸ ਜੀ ਨੇ ਹੋਰ ਥਾਂਵੇਂ ਦੱਸਿਆ ਹੈ ਕਿ ਤਿਆਗਵਾਦੀ ਅਖਵਾਉਣ ਵਾਲੇ ਜੋਗੀਆਂ ਦੀਆਂ ੧੨ ਸੰਪ੍ਰਦਾਵਾਂ ਆਪਸ ਵਿਚ ਹੀ ਭਿੜਦੀਆਂ ਰਹਿੰਦੀਆਂ ਹਨ। ਸੋ ਕਿਰਤੀ ਸਮਾਜ ਵਿਚ ਇਕਸੁਰਤਾ ਕਾਇਮ ਕਰਦਾ ਹੈ, ਜਦੋਂ ਕਿ ਵਿਹਲੜ ਲੋਕ ਸਮਾਜ ਦੀ ਵੰਡ ਕਰਦੇ ਹਨ। ਭਾਈ ਗੁਰਦਾਸ ਜੀ ਕਿਰਤ ਦੀ ਪਵਿੱਤਰਤਾ ਅਤੇ ਕਿਰਤੀ ਦਾ ਸੁੱਚਾ ਆਚਾਰ ਲਿਖਦਿਆਂ ਕਹਿੰਦੇ ਹਨ:

*ਗੁਰਮੁਖਿ ਹਥਿ ਸਕਥ ਹਨਿ ਸਾਧਸੰਗਤਿ ਗੁਰ ਕਾਰ ਕਮਾਵੈ ।*
*ਪਾਣੀ ਪਖਾ ਪੀਹਣਾ ਪੈਰ ਧੋਇ ਚਰਣਾਮ੍ਰਿਤ ਪਾਵੈ ।*
*ਗੁਰਬਾਣੀ ਲਿਖਿ ਪੋਥੀਆ ਤਾਲ ਮ੍ਰਿਦੰਗ ਰਬਾਬ ਵਜਾਵੈ ।*
*ਨਮਸਕਾਰ ਡੰਡਉਤ ਕਰਿ ਗੁਰਭਾਈ ਗਲਿ ਮਿਲਿ ਗਲਿ ਲਾਵੈ ।*
*ਕਿਰਤਿ ਵਿਰਤਿ ਕਰਿ ਧਰਮ ਦੀ ਹਥਹੁ ਦੇ ਕੈ ਭਲਾ ਮਨਾਵੈ ।* (ਵਾਰ ੬:੧੨)

ਉਂਵ ਤਾਂ ਸਾਰੇ ਧਰਮ-ਸੰਸਥਾਪਕਾਂ ਦਾ ਪ੍ਰਯੋਜਨ ਇਕ ਅਜਿਹੇ ਸਮਾਜ ਦੀ ਸਿਰਜਣਾ ਸੀ, ਜਿਸ ਵਿਚ ਸਾਰਿਆਂ ਦੀ ਸੁਖ-ਸੁਵਿਧਾ ਸੁਨਿਸ਼ਚਿਤ ਹੋਵੇ। ਹਰ ਤਰੀਕੇ ਨਾਲ ਮਨੁੱਖ-ਮਨੁੱਖ ਵਿਚ ਬਰਾਬਰੀ ਹੋਵੇ। ਕਿਸੇ ਕੋਲ ਪਦਾਰਥਾਂ ਦੀ ਬਹੁਤਾਤ ਨਾ ਹੋਵੇ ਅਤੇ ਕੁਝ ਲੋਕਾਂ ਕੋਲ ਪਦਾਰਥਕ ਘਾਟ ਨਾ ਹੋਵੇ। ਪਰ ਕਿੰਨੀ ਵੀ ਚੰਗੀ ਸਮਾਜਿਕ ਵਿਵਸਥਾ ਸਿਰਜ ਲਈ ਜਾਵੇ, ਕੁਝ ਨਾ ਕੁਝ ਲੋਕ ਪਦਾਰਥਕ ਘਾਟ ਦਾ ਸ਼ਿਕਾਰ ਜ਼ਰੂਰ ਹੋ ਜਾਂਦੇ ਹਨ। ਕੁਝ ਵਿਅਕਤੀ ਸਰੀਰਕ ਰੂਪ ਵਿਚ ਅਪੰਗ ਹੁੰਦੇ ਹਨ ਅਤੇ ਕੁਝ ਮਾਨਸਿਕ ਵਿਕਾਸ ਤੋਂ ਵਾਂਝੇ ਰਹਿ ਜਾਂਦੇ ਹਨ। ਕੁਝ ਹੋਰ ਕਾਰਨਾਂ ਕਰ ਕੇ ਬੇਸਹਾਰਾ ਹੋ ਜਾਂਦੇ ਹਨ। ਅਜਿਹੇ ਲੋਕ ਜੋ ਪਦਾਰਥਕ ਘਾਟ ਦੀ ਸਥਿਤੀ ਵਿਚ ਹੁੰਦੇ ਹਨ, ਉਨ੍ਹਾਂ ਦੇ ਜੀਵਨ ਨੂੰ ਵੀ ਸੁਖਮਈ ਬਣਾਉਣਾ ਸਮਾਜ ਦਾ ਫ਼ਰਜ਼ ਹੈ। ਉਹੋ ਆਦਰਸ਼ਕ ਵਿਅਕਤੀ ਜਾਂ ਸਮਾਜ ਹੈ, ਜਿਸ ਵਿਚ ਦੁਖ-ਸੁਖ ਸਭ ਦਾ ਸਾਂਝਾ ਹੋਵੇ ਅਤੇ ਪਦਾਰਥਕ ਥੁੜ ਦੇ ਸ਼ਿਕਾਰ ਲੋਕਾਂ ਦੀ ਦੇਖਭਾਲ ਦਾ ਚੰਗਾ ਪ੍ਰਬੰਧ ਹੋਵੇ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਜ਼ਰੂਰਤ ਨੂੰ ਮੁੱਖ ਰੱਖਦਿਆਂ ਕਿਰਤ ਕਰਨ ਦੇ ਨਾਲ ਵੰਡ ਛਕਣਾ ਜੋੜਿਆ ਸੀ। ਉਨ੍ਹਾਂ ਦੀ ਦ੍ਰਿਸ਼ਟੀ ਵਿਚ ਆਦਰਸ਼ਕ ਮਨੁੱਖ ਉਹੋ ਹੈ, ਜੋ ਆਪ ਕਿਸੇ 'ਤੇ ਬੋਝ ਨਾ ਹੋਵੇ, ਸਗੋਂ ਹੋਰਾਂ ਦਾ ਬੋਝ ਵੰਡਾਉਣ ਲਈ ਸਦਾ ਤਤਪਰ ਰਹੇ। ਸਾਰੇ ਧਰਮਾਂ ਦੇ ਲੋਕ ਰੱਬ ਦੇ ਨਾਮ 'ਤੇ ਧਨ, ਸੰਪਦਾ ਅਰਪਿਤ ਕਰਦੇ ਹਨ, ਇਹ ਜਾਣ ਕੇ ਕਿ ਇਸ ਨਾਲ ਰੱਬ ਪ੍ਰਸੰਨ ਹੋਵੇਗਾ। ਇਸੇ ਬਿਰਤੀ ਕਾਰਨ ਪੁਜਾਰੀਆਂ ਅਤੇ ਹੋਰ ਧਾਰਮਿਕ ਲਿਬਾਸਧਾਰੀਆਂ ਦਾ ਕਾਰੋਬਾਰ ਚੱਲਦਾ ਹੈ। ਗੁਰਮਤਿ ਵਿਚਾਰਧਾਰਾ ਵਿਚ ਬੇਸਹਾਰਾ ਅਤੇ ਅਸਹਾਇ ਲੋਕਾਂ ਦੀ ਮਦਦ ਹੀ ਰੱਬ ਦੇ ਨਾਮ 'ਤੇ ਕੀਤਾ ਅਸਲ ਪੁੰਨਦਾਨ ਹੈ। ਗੁਰਮੁਖ ਧਰਮ ਵਿਚ ਪੁਜਾਰੀ ਦੀ ਸੇਵਾ ਅਸਲ ਪੁੰਨ ਨਹੀਂ, ਬਲਕਿ ਗਰੀਬ ਅਤੇ ਬੇਸਹਾਰਾ ਲੋਕਾਂ ਦੀ ਮਦਦ ਕਰਨਾ ਵਾਸਤਵਿਕ ਦਾਨ ਹੈ। ਉਹ ਵੀ ਤਾਂ ਜੇ ਇਸ ਵਿਚ ਆਪਣਾ ਅਹੰਕਾਰ ਸ਼ਾਮਲ ਨਾ ਹੋਵੇ ਅਤੇ ਬੇਸਹਾਰਾ ਲੋਕਾਂ ਵਿਚ ਅਸਹਾਇ ਹੋਣ ਦੀ ਹੀਣਤਾ ਦੇ ਭਾਵ ਨੂੰ ਵਧਾਉਣ ਵਾਲੀ ਮਦਦ ਨਾ ਹੋਵੇ। ਭਾਈ ਗੁਰਦਾਸ ਜੀ ਤਾਂ ਕਹਿੰਦੇ ਹਨ ਕਿ ਗੁਰਮੁਖ ਪਹਿਲਾਂ ਸਤਿਸੰਗੀਆਂ ਵਿਚ ਪ੍ਰਸਾਦ ਵਰਤਾ ਕੇ ਬਚਿਆ ਹੋਇਆ ਆਪ ਖਾਂਦਾ ਹੈ। ਉਹ ਇਹ ਸੇਵਾ ਬੇਈਮਾਨੀ ਨਾਲ ਇਕੱਤਰ ਕੀਤੇ ਧਨ ਵਿੱਚੋਂ ਨਹੀਂ ਕਰਦਾ, ਬਲਕਿ ਉਹ ਧਰਮ ਦੀ ਕਿਰਤ ਵਿੱਚੋਂ ਆਪਣੀ ਉਪਜੀਵਿਕਾ ਕਮਾਉਂਦਾ ਅਤੇ ਵਰਤਾਉਂਦਾ ਹੈ:

*ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ ।*
*ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ ।* (ਵਾਰ ੪:੧੧)

ਕਿਰਤੀ-ਸਿੱਖ ਸਮਾਜ ਦਾ ਸਾਰਥਕ ਸੇਵਕ ਹੈ। ਉਹ ਲੋਕ ਵਿਖਾਵੇ ਵਾਸਤੇ ਧਾਰਮਿਕ ਆਡੰਬਰ ਕਰਨ ਨਾਲੋਂ ਆਪਣੇ ਗੁਰੂ ਦੀ ਸਿੱਖਿਆ ਅਨੁਸਾਰ ਲੋੜਵੰਦਾਂ ਦੀ ਮਦਦ ਕਰਦਾ ਹੈ। ਦੂਜਿਆਂ ਦੀ ਭੁੱਖ-ਪਿਆਸ ਸੰਤੁਸ਼ਟ ਕਰਨਾ ਉਹ ਆਪਣਾ ਮੁੱਖ

ਇਨਸਾਨੀ ਫ਼ਰਜ਼ ਜਾਣਦਾ ਹੈ। ਉਹ ਲੱਖਾਂ ਯੱਗ ਕਰਨ, ਮੂਰਤੀ-ਭੋਗ ਲੁਆਉਣ, ਨੈਵੇਦ ਆਦਿ ਧਾਰਮਿਕ ਕਰਮ ਕਰਨ ਨਾਲੋਂ ਕਿਸੇ ਜ਼ਰੂਰਤਮੰਦ ਦੇ ਮੂੰਹ ਵਿਚ ਇਕ ਦਾਣਾ ਅਨਾਜ ਪਾਉਣਾ ਬਹੁਤ ਉੱਤਮ ਸਮਝਦਾ ਹੈ। ਦੂਜੇ ਮਨੁੱਖਾਂ ਨੂੰ ਆਪਣੇ ਭਰਾ ਜਾਣ ਕੇ ਉਨ੍ਹਾਂ ਨੂੰ ਸੰਤੁਸ਼ਟ ਕਰਨ ਵਿਚ ਹੀ ਸੁਖਫਲ ਅਤੇ ਪ੍ਰਭੂ-ਪ੍ਰੇਮ ਦੀ ਪ੍ਰਾਪਤੀ ਜਾਣਦਾ ਹੈ:

*ਜਗ ਭੋਗ ਨਈਵੇਦ ਲਖ ਗੁਰਮੁਖਿ ਮੁਖਿ ਇਕੁ ਦਾਣਾ ਪਾਇਆ।*
*ਗੁਰਭਾਈ ਸੰਤੁਸਟੁ ਕਰਿ ਗੁਰਮੁਖਿ ਸੁਖ ਫਲੁ ਪਿਰਮ ਚਖਾਇਆ। (ਵਾਰ ੩:੧੩)*

ਇਹ ਬਹੁਤ ਸਪੱਸ਼ਟ ਹੈ ਕਿ ਵਿਹਲੜ ਲੋਕਾਂ ਦਾ ਜੀਵਨ ਆਲਸ ਭਰਪੂਰ ਹੁੰਦਾ ਹੈ, ਜਦੋਂ ਕਿ ਅੰਮ੍ਰਿਤ ਵੇਲੇ ਦਾ ਜਾਗਣਾ ਜੀਵਨ ਵਿਚ ਉਤਸ਼ਾਹ ਭਰਨ ਲਈ ਹੈ। ਇਸ ਦਾ ਸੰਬੰਧ ਕੇਵਲ ਅਧਿਆਤਮਕ ਸਾਧਨਾ ਨਾਲ ਹੀ ਨਹੀਂ, ਬਲਕਿ ਇਹ ਜੀਵਨ ਦੇ ਹਰ ਖੇਤਰ ਵਿਚ ਮਨੁੱਖ ਨੂੰ ਕ੍ਰਿਆਸ਼ੀਲ ਕਰਨ ਦਾ ਸਾਧਨ ਹੈ। ਇਸ ਦਾ ਇਕ ਪ੍ਰਯੋਜਨ ਜਲਦੀ ਉੱਠ ਕੇ, ਧਾਰਮਿਕ ਨਿੱਤ ਕਰਮ ਤੋਂ ਵਿਹਲੇ ਹੋ ਕਿਰਤ ਵਿਚ ਪਰਵਿਰਤ ਹੋਣਾ ਹੈ। 'ਉਦਮੁ ਕਰੇ ਭਲਕੇ ਪਰਭਾਤੀ' ਦਾ ਹਰ ਰੋਜ਼ ਪਾਲਣ ਕਰਨਾ, ਜਾਂ 'ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ' ਦਾ ਉਤਸ਼ਾਹ ਕਿਸੇ ਨਾ ਕਿਸੇ ਰੂਪ ਵਿਚ ਇਕ ਚੰਗਾ ਕਿਰਤੀ-ਸਮਾਜ ਸਿਰਜਣ ਵਿਚ ਸਹਾਇਕ ਹੈ। ਇਸੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਫੁਰਮਾਨ ਕੀਤਾ ਹੈ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥ ੧ ॥* (ਪੰਨਾ ੫੨੨)

ਕਿਰਤ ਦਾ ਮਹੱਤਵ ਦਰਸਾਉਣ ਵਾਸਤੇ ਸਿੱਖ ਇਤਿਹਾਸਿਕ ਗ੍ਰੰਥਾਂ ਵਿਚ ਕਈ ਕਥਾ-ਕਹਾਣੀਆਂ ਹਨ, ਜਿਵੇਂ ਅਸੀਂ ਉੱਪਰ ਭਾਈ ਲਾਲੋ ਜੀ ਦਾ ਵਰਣਨ ਕਰ ਆਏ ਹਾਂ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਉੱਤਰ-ਅਧਿਕਾਰੀਆਂ ਦੀ ਚੋਣ ਸਮੇਂ ਸਿੱਖਾਂ ਅਤੇ ਪੁੱਤਰਾਂ ਦੀ ਪ੍ਰੀਖਿਆ ਲੈਣ ਲਈ ਹੱਥੀਂ ਕਾਰਜ ਕਰਨ ਨੂੰ ਪ੍ਰਮੁੱਖਤਾ ਦਿੱਤੀ ਸੀ। ਉਨ੍ਹਾਂ ਇਹ ਵੀ ਧਿਆਨ ਰੱਖਿਆ ਕਿ ਗੁਰਗੱਦੀ ਦਾ ਵਾਰਸ ਗੰਦੀ ਨਾਲੀ ਵਿਚ ਹੱਥ ਪਾਉਣ ਜਾਂ ਕਿਸੇ ਚੂਹੀ ਵਰਗੇ ਮਰੇ ਹੋਏ ਜੀਵ ਨੂੰ ਉਠਾਉਣ ਵਿਚ ਅਪਮਾਨ ਤਾਂ ਮਹਿਸੂਸ ਨਹੀਂ ਕਰਦਾ। ਸ੍ਰੀ ਗੁਰੂ ਅਮਰਦਾਸ ਜੀ ਦੀ ਚੋਣ ਵੀ ਸੇਵਾ ਕਾਰਨ ਹੀ ਹੋਈ ਸੀ। ਉਨ੍ਹਾਂ ਨੇ ਆਪਣਾ ਉੱਤਰਾ-ਅਧਿਕਾਰੀ ਸਥਾਪਿਤ ਕਰਨ ਵਾਸਤੇ ਗੁਰਗੱਦੀ ਦੇ ਕਾਬਲ ਦੋਹਾਂ ਵਿਅਕਤੀਆਂ ਨੂੰ ਆਪਣੇ ਹੱਥੀਂ ਥੜ੍ਹਾ ਬਣਾਉਣ ਵਾਸਤੇ ਆਖਿਆ ਸੀ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਥੜ੍ਹੇ ਦਾ ਨਿਰਮਾਣ ਅਖੌਤੀ ਖੱਤਰੀ ਦੇ ਭਾਈ ਗੁਰਦਾਸ ਜੀ ਅਤੇ ਕੁਲ਼ ਜੱਟ ਪਰਵਾਰ ਵਿਚ ਜਨਮੇ ਬਾਬਾ ਬੁੱਢਾ ਜੀ ਨੇ ਕੀਤਾ ਸੀ, ਜਦੋਂ ਕਿ ਉਸ ਸਮੇਂ ਦੀ ਸਮਾਜਿਕ ਵਿਵਸਥਾ ਵਿਚ ਅਜਿਹੇ ਕਾਰਜ ਖ਼ਾਸ ਅਖੌਤੀ ਜਾਤ ਦੇ ਲੋਕ ਹੀ ਕਰਦੇ ਸਨ। ਸਾਰੇ ਗੁਰੂ ਪਾਤਸ਼ਾਹਾਂ ਦਾ ਉਦੇਸ਼ ਸੀ ਕਿ ਹਰ ਸਿੱਖ

"ਆਪਣ ਹਥੀ ਆਪਣਾ ਆਪੇ ਹੀ ਕਾਜੁ ਸਵਾਰੀਐ" ਦੇ ਸਿਧਾਂਤ ਅਨੁਸਾਰ ਆਪਣੇ ਸਭ ਕਾਰਜ ਹੱਥੀਂ ਕਰੇ। ਇੰਵ ਸਾਰੇ ਗੁਰੂ ਪਾਤਸ਼ਾਹਾਂ ਦੇ ਵੇਲੇ ਹੱਥੀਂ ਕਿਰਤ ਕਰਨ ਦਾ ਉਪਦੇਸ਼ ਪੁਰਜ਼ੋਰ ਢੰਗ ਨਾਲ ਕੀਤਾ ਜਾਂਦਾ ਰਿਹਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਰਾਜਕੁਮਾਰ ਹੱਥੋਂ ਇਸ ਕਾਰਨ ਜਲ ਨਹੀਂ ਸੀ ਛਕਿਆ, ਕਿਉਂਕਿ ਉਸ ਨੇ ਆਪਣੇ ਹੱਥਾਂ ਨਾਲ ਕਦੇ ਕੋਈ ਕੰਮ ਨਹੀਂ ਸੀ ਕੀਤਾ। ਸੋ ਭਾਰਤ ਵਰਗੇ ਦੇਸ਼ ਵਿਚ ਜਿੱਥੇ ਕਿਰਤੀ ਸਮਾਜ ਨੂੰ ਧਰਮ ਵਿਚ ਕਦੇ ਸਨਮਾਨਯੋਗ ਸਥਾਨ ਨਹੀਂ ਸੀ ਦਿੱਤਾ ਗਿਆ, ਉੱਥੇ ਕਿਰਤ ਦੀ ਪਵਿੱਤਰਤਾ ਅਤੇ ਕਿਰਤੀ ਦੀ ਸਰਬੋਤਮਤਾ ਸਥਾਪਿਤ ਕਰਨਾ ਗੁਰਮਤਿ ਦਾ ਵੱਡਾ ਸਰੋਕਾਰ ਰਿਹਾ ਹੈ, ਜਿਸ ਦੇ ਨਤੀਜੇ ਵਜੋਂ ਸਿੱਖੀ ਨੇ ਉੱਚਤਮ ਕਿਸਾਨ, ਸਰਬਉੱਚ ਕਾਰੀਗਰ, ਸਫਲ ਵਾਪਾਰੀ ਆਦਿ ਵਿਕਾਸਵਾਦੀ ਇਨਸਾਨ ਮਨੁੱਖਤਾ ਨੂੰ ਦਿੱਤੇ। ਸਿੱਖ ਪੰਥ ਦੀਆਂ ਇਨ੍ਹਾਂ ਵਿਕਾਸਮੁਖੀ ਪ੍ਰਵਿਰਤੀਆਂ ਨੇ ਗੁਰੂ ਦੇ ਇਨ੍ਹਾਂ ਬਚਨਾਂ ਨੂੰ ਭਲੀਭਾਂਤ ਫਲੀਭੂਤ ਕੀਤਾ ਕਿ ਸਿੱਖ ਨੇ ਆਪ ਤਾਂ ਭੁੱਖੇ ਕੀ ਰਹਿਣਾ ਹੈ, ਉਸ ਦੀ ਕਿਰਤ ਪ੍ਰਤੀ ਵਚਨਬੱਧਤਾ ਕਾਰਨ ਹੋਰ ਅਨੇਕ ਮਨੁੱਖ ਉਸ ਦੇ ਆਸਰੇ ਪਰਵਾਰ ਪਾਲਦੇ ਰਹਿਣਗੇ, ਕਿਉਂਕਿ ਉਸ ਨੇ ਆਪਣੀ ਕਿਰਤ ਦੁਆਰਾ ਜਿਸ ਪੁੰਨ ਦਾ ਬੀਜ ਬੀਜਿਆ ਹੈ, ਉਸ ਦੇ ਪੁੰਨ-ਫਲ ਨੇ ਵਿਕਸਿਤ ਹੋ ਕੇ ਮਾਨਵਤਾ ਦੀਆਂ ਸਭ ਭੁੱਖਾਂ ਸਮਾਪਤ ਕਰ ਦਿੱਤੀਆਂ ਹਨ:

*ਗੁਰਸਿਖਾ ਕੀ ਭੁਖ ਸਭ ਗਈ ਤਿਨ ਪਿਛੈ ਹੋਰ ਖਾਇ ਘਨੇਰੀ ॥*
*ਜਨ ਨਾਨਕ ਹਰਿ ਪੁੰਨੁ ਬੀਜਿਆ ਫਿਰਿ ਤੋਟਿ ਨ ਆਵੈ ਹਰਿ ਪੁੰਨ ਕੇਰੀ ॥*

ਕਿਰਤ ਨੂੰ ਪਰਮ ਪਵਿੱਤਰਤਾ ਪ੍ਰਦਾਨ ਕਰਨ ਵਾਲਾ ਸਿੱਖ ਪੰਥ ਸਮੂਹ ਮਿਹਨਤਕਸ਼ਾਂ ਦੇ ਅਣਥੱਕ ਯਤਨਾਂ ਨਾਲ ਇਕ ਅਜਿਹੀ ਆਦਰਸ਼ਕ ਸਮਾਜਿਕ ਵਿਵਸਥਾ ਸਥਾਪਿਤ ਕਰਨਾ ਚਾਹੁੰਦਾ ਹੈ, ਜਿੱਥੇ ਪਦਾਰਥਕ ਥੁੜ ਦੀ ਕੋਈ ਸੰਭਾਵਨਾ ਨਾ ਹੋਵੇ, ਪਰ ਧਨ-ਸੰਪਦਾ ਪੂਰੀ ਇਨਸਾਨੀਅਤ ਦੀ ਸਾਂਝੀ, ਸਭ ਦੇ ਸੁਖ ਲਈ, ਸਰਬੱਤ ਦੇ ਕਲਿਆਣ ਲਈ ਹੋਵੇ:

*ਖਾਵਹਿ ਖਰਚਹਿ ਰਲਿ ਮਿਲਿ ਭਾਈ ॥ ਤੋਟਿ ਨ ਆਵੈ ਵਧਦੋ ਜਾਈ ॥*

(ਪੰਨਾ ੧੮੬)



# ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਿਰਤ ਸੱਭਿਆਚਾਰ

*-ਸ. ਜਸਵੰਤ ਸਿੰਘ ਅਮਨ**

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਿੱਖ ਗੁਰੂ ਸਾਹਿਬਾਨ ਨੇ ਮਨੁੱਖ ਜਾਤੀ ਨੂੰ ਸਿੱਖੀ ਰੂਪੀ ਜੀਵਨ-ਜਾਚ ਦੇ ਕੇ ਵੱਡਾ ਪਰਉਪਕਾਰ ਕੀਤਾ ਹੈ। ਅੱਜ ਦੇ ਆਪਾ-ਧਾਪੀ ਦੇ ਯੁੱਗ ਵਿਚ ਜਦੋਂ ਨਿੱਜੀ ਜੀਵਨ ਪ੍ਰਤੀ ਉਲਾਰੂ ਸੋਚ ਫਿਰ ਭਾਰੂ ਹੋ ਚੁੱਕੀ ਹੈ ਤਾਂ ਉਸ ਜੀਵਨ-ਜਾਚ ਉੱਤੇ ਮੁੜ ਇਕ ਝਾਤ ਪਾਉਣ ਦੀ ਲੋੜ ਮਹਿਸੂਸ ਹੁੰਦੀ ਹੈ, ਜਿਸ ਬਾਰੇ ਨਿਹਾਰ ਰੰਜਨ ਰੇਅ ਵਰਗੇ ਇਤਿਹਾਸਕਾਰ ਨੂੰ ਇਹ ਕਹਿਣਾ ਪਿਆ, "ਸਦੀਆਂ ਦੇ ਬਾਅਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਿੰਦੁਸਤਾਨੀਆਂ ਨੂੰ ਸੰਤੁਲਿਤ ਜੀਵਨ ਦਾ ਵਿਚਾਰ ਅਤੇ ਆਦਰਸ਼ ਦਿੱਤਾ।" ਇਸ ਜੀਵਨ-ਜਾਚ ਨੇ ਇਸ ਸੱਚਾਈ ਨੂੰ ਤਸਲੀਮ ਕੀਤਾ ਕਿ ਮਨੁੱਖ ਕੇਵਲ ਅਗਲੇ ਜਨਮ ਲਈ ਹੀ ਨਹੀਂ ਜਿਊਂਦਾ, ਬਲਕਿ ਮੌਜੂਦਾ ਜੀਵਨ ਦਾ ਵੀ ਉਨ੍ਹਾਂ ਹੀ ਮਹੱਤਵ ਹੈ। ਸਿੱਖ ਧਰਮ ਸ਼ਾਸਤਰ ਉੱਤੇ ਟਿੱਪਣੀ ਕਰਦਾ ਹੋਇਆ ਮਸ਼ਹੂਰ ਇਤਿਹਾਸਕਾਰ ਡੰਕਨ ਗਰੀਨਲੈਸ ਕਹਿੰਦਾ ਹੈ, "ਸਿੱਖ ਸੋਚ ਮਨੁੱਖੀ ਜੀਵਨ ਵਿਚ... ਡੂੰਘੀ ਦਿਲਚਸਪੀ ਰੱਖਦੀ ਹੈ। ਮਨੁੱਖ ਨੇ ਮੌਜੂਦਾ ਜੀਵਨ ਤੋਂ ਬਹੁਤ ਕੁਝ ਪ੍ਰਾਪਤ ਕਰਨਾ ਹੈ...।"

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਸ ਜੀਵਨ-ਜਾਚ ਦੀ ਨੀਂਹ ਆਪਣੇ ਤਿੰਨ ਨੁਕਾਤੀ ਪ੍ਰੋਗਰਾਮ ਨਾਲ ਰੱਖੀ। ਇਹ ਤਿੰਨ ਨੁਕਤੇ ਸਨ-- ਕਿਰਤ ਕਰਨੀ, ਨਾਮ ਜਪਣਾ ਅਤੇ ਵੰਡ ਛਕਣਾ। ਪਹਿਲ ਹਮੇਸ਼ਾਂ ਕਿਰਤ ਨੂੰ ਹੈ। ਡਾ. ਜਸਵੰਤ ਸਿੰਘ ਨੇਕੀ ਅਨੁਸਾਰ, "ਜਿਸ ਨੇ ਕਿਰਤ ਨਹੀਂ ਵਿਹਾਜੀ, ਉਹ ਕਿਵੇਂ ਜਾਣ ਸਕਦਾ ਹੈ ਕਿ ਉਹ ਕਾਸ ਦੇ ਸਮਰਥ ਹੈ।" ਕੰਮ ਕਰਨਾ ਨਾ ਮਿਹਣਾ ਨਾ ਸਰਾਪ। ਵਿਹਲੜਪੁਣਾ ਦੋਵੇਂ ਹੈ-- ਮਿਹਣਾ ਵੀ ਤੇ ਸਰਾਪ ਵੀ! ਘਾਲਣਾ ਵਿੱਚੋਂ ਹੀ ਆਤਮ-ਸਨਮਾਨ ਪ੍ਰਾਪਤ ਹੁੰਦਾ ਹੈ:

*ਘਾਲਿ ਖਾਇ ਕਿਛੁ ਹਥਹੁ ਦੇਇ ॥*
*ਨਾਨਕ ਰਾਹੁ ਪਛਾਣਹਿ ਸੇਇ ॥* (ਪੰਨਾ ੧੨੪੫)

ਸਪੱਸ਼ਟ ਹੈ ਕਿ ਦਾਨ ਕੀਤਾ ਹੋਇਆ ਵੀ ਉਹੀ ਸਫਲ ਹੈ ਜੋ ਆਪਣੇ ਦਸਾਂ ਨਹੁੰਆਂ ਦੀ ਕਿਰਤ ਕਮਾਈ ਵਿੱਚੋਂ ਕੀਤਾ ਗਿਆ ਹੋਵੇ। ਚੇਤੇ ਰਹੇ ਕਿ ਅੱਜ ਦੀ ਮੈਨੇਜਮੈਂਟ ਦੀ ਭਾਸ਼ਾ ਵਿਚ 'ਆਤਮ ਸਨਮਾਨ' (Selfesteam) ਦੇ ਬਿਨਾ ਕੋਈ ਵਿਅਕਤੀ ਬਹੁਤੀਆਂ ਪ੍ਰਾਪਤੀਆਂ ਨਹੀਂ ਕਰ ਸਕਦਾ।

**੪੭੮-ਡੀ, ਬੀ. ਆਰ. ਐਸ. ਨਗਰ, ਲੁਧਿਆਣਾ-੧੪੧੦੦੧, ਮੋ: +੯੧੯੮੮੮੫੧੪੬੭੦*

ਸਿੱਖ ਧਰਮ ਵਿਚ ਨਾਮ ਜਪਣ ਦੀ ਬਹੁਤ ਮਹੱਤਤਾ ਹੈ ਕਿਉਂਕਿ ਨਾਮ ਜਪਣ ਦੇ ਨਾਲ ਹੀ ਉਸ ਅਕਾਲ ਪੁਰਖ ਨਾਲ ਮਿਲਾਪ ਹੋਣਾ ਹੈ। ਉਸ ਸਰਬ ਸ਼ਕਤੀਮਾਨ ਪਰਮਾਤਮਾ ਨਾਲ ਮਿਲਾਪ ਹੀ ਇਸ ਮਨੁੱਖਾ ਜਨਮ ਦਾ ਪ੍ਰਯੋਜਨ ਹੈ:

*ਭਈ ਪਰਾਪਤਿ ਮਾਨੁਖ ਦੇਹੁਰੀਆ ॥*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥* (ਪੰਨਾ ੧੨)

ਪਰ ਪਹਿਲ ਹਮੇਸ਼ਾਂ ਕਿਰਤ ਨੂੰ ਹੈ। ਨਾਮ ਜਪਣ ਦਾ ਆਧਾਰ ਕਿਰਤ ਕਰਨ ਉੱਤੇ ਟਿਕਿਆ ਹੋਇਆ ਹੈ। ਵਿਹਲੜ ਮਨੁੱਖ ਰੱਬ ਦੇ ਭਗਤ ਨਹੀਂ ਹੋ ਸਕਦੇ ਅਤੇ ਨਾ ਹੀ ਉਹ ਜੋ ਮੰਗਦੇ ਫਿਰਦੇ ਹਨ:

*ਘਰਿ ਘਰਿ ਮਾਗੈ ਜਗੁ ਪਰਬੋਧੈ ਮਨਿ ਅੰਧੈ ਪਤਿ ਹਾਰੀ ॥* (ਪੰਨਾ ੧੦੧੨)

ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਰਥ ਪ੍ਰਬੰਧ, ਕਿਰਤ ਸੱਭਿਆਚਾਰ ਕਿਰਤ ਕਰਨ ਅਤੇ ਵੰਡ ਛਕਣ ਉੱਤੇ ਆਧਾਰਿਤ ਹੈ। ਇਹ ਹਰ ਤਰ੍ਹਾਂ ਦੇ ਵਿਤਕਰੇ ਅਤੇ ਸ਼ੋਸ਼ਣ ਦੇ ਵਿਰੁੱਧ ਹੈ। ਉਸ ਵੇਲੇ ਬ੍ਰਾਹਮਣਾਂ ਅਤੇ ਜੋਗੀਆਂ ਵੱਲੋਂ ਮੰਗ ਕੇ ਖਾਣ ਦੀ ਰੀਤ ਨੂੰ ਗੁਰੂ ਸਾਹਿਬ ਨੇ ਬੜੇ ਜ਼ੋਰਦਾਰ ਸ਼ਬਦਾਂ ਵਿਚ ਭੰਡਿਆ ਹੈ:

*-ਗਿਆਨ ਵਿਹੂਣਾ ਗਾਵੈ ਗੀਤ ॥*
*ਭੁਖੇ ਮੁਲਾਂ ਘਰੇ ਮਸੀਤਿ ॥*
*ਮਖਟੂ ਹੋਇ ਕੈ ਕੰਨ ਪੜਾਏ ॥*
*ਫਕਰੁ ਕਰੇ ਹੋਰੁ ਜਾਤਿ ਗਵਾਏ ॥*
*ਗੁਰੁ ਪੀਰੁ ਸਦਾਏ ਮੰਗਣ ਜਾਇ ॥*
*ਤਾ ਕੈ ਮੂਲਿ ਨ ਲਗੀਐ ਪਾਇ ॥*
*ਘਾਲਿ ਖਾਇ ਕਿਛੁ ਹਥਹੁ ਦੇਇ ॥*
*ਨਾਨਕ ਰਾਹੁ ਪਛਾਣਹਿ ਸੇਇ ॥* (ਪੰਨਾ ੧੨੪੫)
*-ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ ॥*
*ਘਰਿ ਘਰਿ ਮਾਗਤ ਲਾਜ ਨ ਲਾਗੈ ॥* (ਪੰਨਾ ੯੦੩)

ਕਿਰਤ ਅਤੇ ਕੀਰਤ ਸਿੱਖ ਧਰਮ ਦਰਸ਼ਨ ਦੇ ਕੇਂਦਰੀ ਨੁਕਤੇ ਹਨ। ਕੀਰਤ ਤੋਂ ਭਾਵ ਹੈ, ਉਸ ਅਕਾਲ ਪੁਰਖ ਦੀ ਵਡਿਆਈ ਕਰਨੀ, ਉਸ ਦੇ ਗੁਣ ਗਾਉਣੇ। ਇਸੇ ਦਾ ਦੂਜਾ ਨਾਂ ਹੈ-- ਨਾਮ ਜਪਣਾ। ਕਿਰਤ ਅਤੇ ਕੀਰਤ ਵਿਚ ਸਿਰਫ ਸਿਹਾਰੀ ਅਤੇ ਬਿਹਾਰੀ ਦਾ ਫਰਕ ਹੈ ਪਰ ਇਹ ਫਰਕ ਬਹੁਤ ਮਹੱਤਵਪੂਰਨ ਹੈ। ਜਿਵੇਂ ਸਿਹਾਰੀ, ਬਿਹਾਰੀ ਤੋਂ ਪਹਿਲਾਂ ਆਉਂਦੀ ਹੈ, ਉਸੇ ਤਰ੍ਹਾਂ ਕਿਰਤ, ਕੀਰਤ ਤੋਂ ਪਹਿਲਾਂ ਹੈ। ਇਸ ਦੀ ਉਦਾਹਰਨ ਸਾਨੂੰ ਗੁਰੂ ਸਾਹਿਬਾਨ ਦੇ ਜੀਵਨ ਵਿੱਚੋਂ ਮਿਲਦੀ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਬਚਪਨ ਵਿਚ ਮੱਝਾਂ ਚਾਰੀਆਂ, ਜਵਾਨੀ ਵਿਚ ਮੋਦੀਖਾਨਾ

ਚਲਾਇਆ ਅਤੇ ਉਦਾਸੀਆਂ ਤੋਂ ਬਾਅਦ ਜੀਵਨ ਦੇ ਆਖਰੀ ਪੜਾਅ ਉੱਤੇ ਕਰਤਾਰਪੁਰ ਸਾਹਿਬ ਵਿਖੇ ਹੱਥੀਂ ਖੇਤੀ ਕੀਤੀ।

'ਤਨ ਕਾਰ ਵੱਲ, ਮਨ ਯਾਰ (ਪ੍ਰਭੂ) ਵੱਲ' ਸਿੱਖ ਦਰਸ਼ਨ ਦਾ ਧੁਰਾ ਹੈ ਅਤੇ ਗੁਰੂ ਸਾਹਿਬ ਨੇ ਆਪਣੇ ਜੀਵਨ ਨਾਲ ਸਾਨੂੰ ਦੱਸਿਆ ਕਿ ਇਹ ਮੁਮਕਿਨ ਹੈ- ਕੇਵਲ ਕਿਤਾਬੀ ਗੱਲਾਂ ਨਹੀਂ ਹਨ। ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅੱਜ ਕਿਰਤ ਸਾਡੇ ਜੀਵਨ ਵਿੱਚੋਂ ਮਨਫੀ ਹੁੰਦੀ ਜਾ ਰਹੀ ਹੈ। ਭਗਤ ਕਬੀਰ ਜੀ ਦਾ ਫੁਰਮਾਨ ਹੈ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥* (ਪੰਨਾ ੧੩੭੫)

ਵੰਡ ਛਕਣਾ ਕਿਰਤ ਸੱਭਿਆਚਾਰ ਦਾ ਅਟੁੱਟ ਅੰਗ ਹੈ। ਮਲਿਕ ਭਾਗੋ ਅਤੇ ਭਾਈ ਲਾਲੋ ਜੀ ਵਾਲੀ ਸਾਖੀ ਅਸੀਂ ਸਾਰੇ ਜਾਣਦੇ ਹਾਂ। ਜਿਸ ਜੁਰਅੱਤ ਨਾਲ ਗਰੀਬਾਂ ਉੱਤੇ ਜ਼ੁਲਮ ਅਤੇ ਸਾਧਨ-ਹੀਣ ਲੋਕਾਂ ਉੱਤੇ ਸ਼ੋਸ਼ਣ ਦੇ ਵਿਰੁੱਧ ਅਵਾਜ਼ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਠਾਈ ਉਸ ਦੀ ਮਿਸਾਲ ਲੱਭਣੀ ਔਖੀ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਅਧਿਆਤਮਕਤਾ ਗੁਰੂ ਸਾਹਿਬ ਦੀ ਫ਼ਿਲਾਸਫ਼ੀ ਦਾ ਧੁਰਾ ਹੈ ਪਰ ਅਧਿਆਤਮਕਤਾ ਵਿਹਲੇ ਰਹਿ ਕੇ ਅਤੇ ਲੋਕਾਂ ਉੱਤੇ ਜ਼ੁਲਮ ਕਰ ਕੇ ਪ੍ਰਾਪਤ ਨਹੀਂ ਕੀਤੀ ਜਾ ਸਕਦੀ। ਗੁਰੂ ਸਾਹਿਬ ਨੇ ਮਲਿਕ ਭਾਗੋ ਵਰਗਿਆਂ ਦੀ ਜੀਵਨ-ਜਾਚ ਨੂੰ ਵੰਗਾਰ ਕੇ ਕਿਹਾ:

*-ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥* (ਪੰਨਾ ੧੪੦)
*-ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥* (ਪੰਨਾ ੧੪੧)

ਕਿਰਤ ਸੰਬੰਧੀ ਗੁਰੂ ਸਾਹਿਬ ਦਾ ਸੰਦੇਸ਼ ਮਿਹਨਤ ਅਤੇ ਇਮਾਨਦਾਰੀ ਨਾਲ ਦਸਾਂ ਨਹੁੰਆਂ ਦੀ ਕਿਰਤ ਕਰਨ ਲਈ ਕਹਿੰਦਾ ਹੈ। ਵਪਾਰੀ ਨੂੰ ਸੱਚਾ ਵਪਾਰ ਕਰਨ ਦੀ ਨੇਕ ਸਲਾਹ ਦਿੰਦੇ ਹੋਏ ਗੁਰੂ ਸਾਹਿਬ ਕਹਿੰਦੇ ਹਨ:

*ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ ॥*
*ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ ॥*
*ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ ॥* (ਪੰਨਾ ੫੯)

ਧਨ ਦਾ ਕੇਂਦਰੀਕਰਨ ਕਿਰਤ ਸੱਭਿਆਚਾਰ ਦਾ ਐਂਟੀਥੀਸਿਸ (Anti thesis) ਹੈ। ਗੁਰੂ ਸਾਹਿਬ ਨੇ ਵਿਅਕਤੀ ਨੂੰ ਉੱਦਮ ਕਰ ਕੇ ਆਪਣੀ ਆਰਥਿਕ ਹਾਲਤ ਨੂੰ ਬਿਹਤਰ ਬਣਾਉਣ ਨੂੰ ਪ੍ਰੇਰਿਆ ਹੈ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥*

*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ ॥* (ਪੰਨਾ ੫੨੨)

ਇਸ ਦੇ ਨਾਲ ਹੀ ਉਨ੍ਹਾਂ ਆਪਣੇ ਸਿੱਖਾਂ ਨੂੰ ਸੁਕ੍ਰਿਤ ਵਾਲਾ ਉੱਦਮ ਕਰਨ ਲਈ ਵੀ ਪ੍ਰੇਰਿਆ ਹੈ:

*ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ ॥ (ਪੰਨਾ ੪੮੫)*

ਸਿੱਖੀ ਕਿਰਤ ਸੱਭਿਆਚਾਰ ਅਨੁਸਾਰ ਪਦਾਰਥਕ ਬਹੁਲਤਾ ਜ਼ਰੂਰੀ ਹੋਣ ਦੇ ਬਾਵਜੂਦ ਖੁਸ਼ੀ ਅਤੇ ਸੁਖੀ ਜੀਵਨ ਦਾ ਨਿਰਣਾਇਕ ਆਧਾਰ ਨਹੀਂ ਹੈ। ਇਹ ਗੱਲ ਅਸੀਂ ਆਪਣੇ ਆਲੇ-ਦੁਆਲੇ ਆਮ ਵੇਖ ਸਕਦੇ ਹਾਂ। ਧਨ ਦੇ ਕੁਝ ਹੱਥਾਂ ਵਿਚ ਕੇਂਦਰਿਤ ਹੋਣ ਦੀ ਗੁਰੂ ਸਾਹਿਬ ਨੇ ਵਿਰੋਧਤਾ ਕੀਤੀ:

*ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ ॥*
*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ ॥* (ਪੰਨਾ ੪੧੭)

ਸਪੱਸ਼ਟ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਕਿਰਤ ਸੱਭਿਆਚਾਰ ਦਾ ਆਧਾਰ ਨੈਤਿਕ ਕਦਰਾਂ-ਕੀਮਤਾਂ ਰਾਹੀਂ ਨਿਰਧਾਰਿਤ ਹੁੰਦਾ ਹੈ, ਜਿਸ ਵਿਚ ਹੱਥੀਂ ਮਿਹਨਤ ਨੂੰ ਵਡਿਆਇਆ ਗਿਆ ਹੈ ਅਤੇ ਭੇਖ, ਵਿਹਲੜਪੁਣੇ ਤੇ ਪਾਖੰਡ ਨੂੰ (ਭਾਵੇਂ ਉਹ ਧਰਮ ਦੇ ਨਾਂ ਉੱਤੇ ਹੋਵੇ) ਨਿੰਦਿਆ ਗਿਆ ਹੈ। ਕਿਰਤ ਸੱਭਿਆਚਾਰ ਵਿਚ ਭ੍ਰਿਸ਼ਟ ਤਰੀਕਿਆਂ ਨਾਲ ਕਮਾਈ ਗਈ ਦੌਲਤ ਲਈ ਕੋਈ ਥਾਂ ਨਹੀਂ ਅਤੇ ਸਾਧਨਾਂ ਨੂੰ ਕੁਝ ਹੱਥਾਂ ਵਿਚ ਕੇਂਦਰਿਤ ਕਰਨ ਦੀ ਲਾਲਸਾ ਨੂੰ ਫਜ਼ੂਲ ਦੱਸਿਆ ਗਿਆ ਹੈ। ਕਿਰਤ ਸੱਭਿਆਚਾਰ ਆਪ ਕਮਾਏ ਧਨ ਦਾ ਵਿਖਾਵਾ ਕਰਨ ਅਤੇ ਇਸ ਨੂੰ ਕੇਵਲ ਆਪਣੇ ਲਈ ਵਰਤਣ ਦਾ ਵੀ ਵਿਰੋਧੀ ਹੈ। ਆਪਣੀ ਕਮਾਈ ਵਿੱਚੋਂ ਦਸਵੰਧ ਕੱਢ ਕੇ ਲੋੜਵੰਦਾਂ ਦੀ ਮਦਦ ਕਰਨਾ ਕਿਰਤ ਸੱਭਿਆਚਾਰ ਦਾ ਅਟੁੱਟ ਹਿੱਸਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਿਰਤ ਸੱਭਿਆਚਾਰ 'ਗਰੀਬ ਦਾ ਮੂੰਹ, ਗੁਰੂ ਦੀ ਗੋਲਕ' ਹੈ, ਜਿਸ ਨੂੰ ਅਧਿਆਤਮਕ ਸਮਾਜਵਾਦ ਵੀ ਕਿਹਾ ਜਾ ਸਕਦਾ ਹੈ। ਆਓ! ਗੁਰਬਾਣੀ ਪੜ੍ਹਨ ਅਤੇ ਨਾਮ ਜਪਣ ਨੂੰ ਮੁੜ ਕਿਰਤ ਨਾਲ ਜੋੜ ਕੇ ਗੁਰੂ ਸਾਹਿਬ ਦੀਆਂ ਖੁਸ਼ੀਆਂ ਪ੍ਰਾਪਤ ਕਰੀਏ। ■

# ਬੰਦੀ ਛੋੜ ਦਾਤਾ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ

*-ਡਾ. ਮਨਮੋਹਨ ਸਿੰਘ**

ਜਦੋਂ ਜ਼ੋਰ, ਜ਼ਬਰ, ਈਰਖਾ ਤੇ ਸੁਆਰਥ ਦੀਆਂ ਅਸੁਰੀ ਸ਼ਕਤੀਆਂ ਨੇ ਆਪਣੀਆਂ ਪਸ਼ੂ-ਬਿਰਤੀਆਂ ਨਾਲ ਸਿਦਕ, ਸੰਤੋਖ, ਸਮਾਨਤਾ ਆਦਿ ਵਰਗੇ ਸਦਗੁਣਾਂ ਨਾਲ ਭਰਪੂਰ ਸ਼ਾਂਤੀ ਦੇ ਪੁੰਜ, ਬਾਣੀ ਦੇ ਬੋਹਿਥ ਪੰਚਮ ਸਤਿਗੁਰੂ, ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਅਕਹਿ ਤਸੀਹੇ ਦੇ ਕੇ ਸ਼ਹੀਦ ਕਰ ਦਿੱਤਾ ਤਾਂ ਉਸ ਵੇਲੇ ਪਰਉਪਕਾਰੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ 'ਦਲਿ ਭੰਜਨ ਗੁਰੁ ਸੂਰਮਾ' ਦੇ ਰੂਪ ਵਿਚ ਪ੍ਰਗਟ ਹੋਏ। ਸਤਿਗੁਰੂ ਜੀ ਨੇ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਪਹਿਨੀਆਂ। ਜੋਤ ਵੀ ਉਹੀ ਸੀ ਤੇ ਜੁਗਤੀ ਵੀ ਉਹੀ ਸੀ, ਫਰਕ ਕੇਵਲ ਸਰੂਪ ਦਾ ਸੀ। ਗੁਰੂ ਸਾਹਿਬ ਨੇ ਸਿੱਖ ਧਰਮ ਵਿਚ ਇਕ ਨਵਾਂ ਜਾਬਤਾ ਅਤੇ ਇਨਕਲਾਬ ਲਿਆਂਦਾ :

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਗੁਰੁ ਭਾਰੀ।*
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*
*ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।*
*ਪੁਛਨਿ ਸਿਖ ਅਰਦਾਸਿ ਕਰਿ ਛਿਆ ਮਹਲਾਂ ਤਕਿ ਦਰਸੁ ਨਿਹਾਰੀ।*
*ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।*
*ਕਲਜੁਗੁ ਪੀੜੀ ਸੋਢੀਆਂ ਨਿਹਚਲ ਨੀਂਵ ਉਸਾਰਿ ਖਲਾਰੀ।*
*ਜੁਗਿ ਜੁਗਿ ਸਤਿਗੁਰੁ ਧਰੇ ਅਵਤਾਰੀ॥* (ਵਾਰ ੧:੪੮)

ਛੇਵੇਂ ਗੁਰੂ ਤੇ ਮੀਰੀ-ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਜਨਮ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਘਰ ਮਾਤਾ ਗੰਗਾ ਜੀ ਦੀ ਕੁੱਖੋਂ ਗੁਰੂ ਕੀ ਵਡਾਲੀ, ਸ੍ਰੀ ਅੰਮ੍ਰਿਤਸਰ ਵਿਖੇ ਹੋਇਆ। ਤਾਏ ਪ੍ਰਿਥੀ ਚੰਦ ਤੇ ਤਾਈ ਕਰਮੋਂ ਨੇ ਈਰਖਾ ਵੱਸ ਹੋ ਕੇ ਬਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ 'ਤੇ ਕਈ ਵਾਰ ਕੀਤੇ ਪਰੰਤੂ ਅਕਾਲ ਪੁਰਖ ਨੇ ਰੱਖਿਆ ਕੀਤੀ। ਬਾਬਾ ਬੁੱਢਾ ਜੀ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਗਿਆ ਅਨੁਸਾਰ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੂੰ ਗੁਰਗੱਦੀ 'ਤੇ ਬਿਠਾਉਣ ਦੀ ਰਸਮ ਪੂਰੀ ਕੀਤੀ।

ਗੁਰਗੱਦੀ 'ਤੇ ਬਿਰਾਜਮਾਨ ਹੁੰਦਿਆਂ ਹੀ ਗੁਰੂ ਜੀ ਨੇ ਪੂਜਨੀਕ ਪਿਤਾ ਜੀ ਦੇ ਹੁਕਮਾਂ ਤੇ ਵਿਉਂਤਬੰਦੀ ਦੀ ਪੈਰਵਾਈ ਕਰਦਿਆਂ ਹੋਇਆਂ ਸਿੱਖ ਸੰਗਤਾਂ ਨੂੰ ਆਪਣੇ ਨਾਲ ਵਧੀਆ ਘੋੜੇ ਤੇ ਸ਼ਸਤਰ ਲਿਆਏ ਜਾਣ ਦਾ ਹੁਕਮ ਕੀਤਾ। ਸਿੱਖ ਕੌਮ ਵਿਚ ਬੀਰ ਰਸ ਜਗਾਉਣ ਲਈ ਇਹ ਇਕ ਲੋੜੀਂਦਾ ਸਾਧਨ ਸੀ। ਸਮੇਂ ਦੀ ਮੰਗ ਵੀ ਇਹੀ ਸੀ ਕਿ ਲੋਕਾਂ ਨੂੰ ਅਣਖ ਨਾਲ ਜੀਵਨ ਜੀਉਣ ਤੇ ਮਰਨ ਦੀ ਜਾਚ ਸਿਖਾਈ ਜਾਵੇ ਅਤੇ ਸਹੀ ਤੇ ਸਫਲ ਜੀਵਨ ਦਾ ਭੇਦ ਸਮਝਾਇਆ ਜਾਵੇ।

---

**੮੯੭, ਫੇਜ-X, ਮੁਹਾਲੀ-੧੬੦੦੬੨*

ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਬਾਅਦ ਗੁਰੂ-ਘਰ ਦੇ ਦੋਖੀਆਂ-- ਚੰਦੂ ਅਤੇ ਮਿਹਰਬਾਨ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਖ਼ਿਲਾਫ਼ ਜਹਾਂਗੀਰ ਦੇ ਕੰਨ ਭਰੇ ਅਤੇ ਗੁਰੂ ਜੀ ਦੀ ਨਵੀਂ ਨੀਤੀ ਬਾਰੇ ਦੱਸਿਆ ਜਿਸ ਕਾਰਨ ਬਾਦਸ਼ਾਹ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕੀਤਾ। ਜਦੋਂ ਹਜ਼ਰਤ ਮੀਆਂ ਮੀਰ ਤੇ ਵਜ਼ੀਰ ਖਾਂ ਦੇ ਸਮਝਾਉਣ 'ਤੇ ਰਿਹਾਅ ਕਰਨ ਦਾ ਹੁਕਮ ਜਾਰੀ ਕੀਤਾ ਤਾਂ ਗੁਰੂ ਜੀ ਨੇ ਇਕੱਲਿਆਂ ਰਿਹਾਅ ਹੋਣ ਤੋਂ ਨਾਂਹ ਕਰ ਦਿੱਤੀ। ਇਸ ਨਾਲ ਜਹਾਂਗੀਰ ਨੂੰ ਕਿਲ੍ਹੇ ਵਿਚ ਕੈਦ ੫੨ ਰਾਜੇ ਵੀ ਰਿਹਾਅ ਕਰਨੇ ਪਏ। ਇਸ ਤਰ੍ਹਾਂ ਸਤਿਗੁਰੂ ਜੀ 'ਬੰਦੀ ਛੋੜ ਦਾਤਾ' ਅਖਵਾਏ।

ਜਹਾਂਗੀਰ ਤੋਂ ਬਾਅਦ ਸ਼ਾਹਜਹਾਨ ਨੇ ਦਿੱਲੀ ਦੇ ਤਖਤ ਉੱਪਰ ਬੈਠਣ ਉਪਰੰਤ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਲੋਹਾ ਲਿਆ। ਬਾਦਸ਼ਾਹੀ ਫੌਜਾਂ ਜਾਂ ਉਸ ਦੇ ਚੌਧਰੀਆਂ ਨਾਲ ਗੁਰੂ ਜੀ ਦੇ ਚਾਰ ਯੁੱਧ ਹੋਏ। ਹਰ ਵਾਰੀ ਜਿੱਤ 'ਦਲਿ ਭੰਜਨ ਗੁਰੁ ਸੂਰਮੇ' ਦੀ ਹੀ ਹੋਈ। ਗੁਰੂ ਸਾਹਿਬ ਨੇ ਕਿਤੇ ਵੀ ਇੱਕ ਇੰਚ ਧਰਤੀ 'ਤੇ ਕਬਜ਼ਾ ਨਹੀਂ ਕੀਤਾ। ਸਿੱਖ ਫੌਜ ਦੀ ਹੱਦ ਕੇਵਲ ਦਇਆ ਤੇ ਧਰਮ ਦੀ ਰੱਖਿਆ ਹਿੱਤ ਸ਼ਕਤੀ ਦੀ ਵਰਤੋਂ ਕਰਨ ਲਈ ਹੀ ਸੀ, ਮੁਲਕੀ ਹਵਸ, ਆਪਾ ਚਿਤਾਰਨ ਜਾਂ ਮੱਲਾਂ ਮਾਰਨ ਦੀ ਨਹੀਂ ਸੀ।

ਗੁਰੂ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ ਸ੍ਰੀ ਅਕਾਲ ਤਖਤ ਸਾਹਿਬ ਦੀ ਰਚਨਾ ਕਰਵਾਈ। ਸ੍ਰੀ ਹਰਿਮੰਦਰ ਸਾਹਿਬ ਜਿੱਥੇ ਮੀਰੀ-ਪੀਰੀ ਅਰਥਾਤ ਰੂਹਾਨੀਅਤ ਦਾ ਸ੍ਰੋਤ ਹੈ ਉੱਥੇ ਸ੍ਰੀ ਅਕਾਲ ਤਖਤ ਸਾਹਿਬ ਮੀਰੀ ਅਰਥਾਤ ਧਰਮ ਅਨੁਸਾਰ ਧਾਰਮਿਕ, ਸਮਾਜਿਕ ਤੇ ਰਾਜਨੀਤਕ ਮਸਲਿਆਂ 'ਤੇ ਵਿਚਾਰਾਂ ਕਰਨ ਲਈ ਅਗਵਾਈ ਦਾ ਸ੍ਰੋਤ ਹੈ। ਇੱਥੇ ਇਹ ਗੱਲ ਵੀ ਵਰਣਨਯੋਗ ਹੈ ਕਿ ਪਹਿਲਾਂ ਸ੍ਰੀ ਹਰਿਮੰਦਰ ਸਾਹਿਬ ਦੀ ਰਚਨਾ ਹੋਈ ਅਤੇ ਬਾਅਦ ਵਿਚ ਸ੍ਰੀ ਅਕਾਲ ਤਖਤ ਸਾਹਿਬ ਦੀ।

ਸਤਿਗੁਰੂਾਂ ਨੇ ਜੰਗੀ ਰੁਝੇਵਿਆਂ ਦੇ ਬਾਵਜੂਦ ਸਿੱਖੀ ਦੇ ਪ੍ਰਚਾਰ ਲਈ ਵੀ ਵਿਸ਼ਾਲ ਦੌਰੇ ਕੀਤੇ। ਕਸ਼ਮੀਰ ਤੋਂ ਲੈ ਕੇ ਨਾਨਕਮਤਾ ਸਾਹਿਬ (ਉਤਰਾਖੰਡ) ਆਦਿ ਦੂਰ-ਦੁਰਾਡੇ ਇਲਾਕਿਆਂ ਤਕ ਪੁੱਜ ਕੇ ਸਿੱਖੀ ਦੀ ਸਾਰ ਲਈ ਤੇ ਸਤਿਨਾਮੁ ਦਾ ਉਪਦੇਸ਼ ਦਿੱਤਾ। ਗੁਰੂ ਸਾਹਿਬ ਨੇ ਜੰਗੀ ਰੁਝੇਵਿਆਂ ਦੇ ਨਾਲ-ਨਾਲ ਜਿੱਥੇ ਸਿੱਖੀ ਦਾ ਪ੍ਰਚਾਰ ਵਧਾਇਆ, ਉੱਥੇ ਪਵਿੱਤਰ ਨਗਰ ਤੇ ਅਸਥਾਨ ਵੀ ਬਣਵਾਏ। ਇਨ੍ਹਾਂ ਵਿਚ ਸ੍ਰੀ ਅੰਮ੍ਰਿਤਸਰ ਦੇ ਕਿਲ੍ਹਾ ਲੋਹਗੜ੍ਹ, ਕੌਲਸਰ ਸਾਹਿਬ, ਸ੍ਰੀ ਬਿਬੇਕਸਰ ਸਾਹਿਬ, ਗੁਰਦੁਆਰਾ ਡੇਰਾ ਸਾਹਿਬ ਲਾਹੌਰ, ਕੀਰਤਪੁਰ ਸਾਹਿਬ, ਹੁਸ਼ਿਆਰਪੁਰ, ਮਹਿਰਾਜ, ਫਿਰੋਜ਼ਪੁਰ, ਆਦਿ ਸ਼ਾਮਲ ਹਨ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਕੀਰਤਪੁਰ ਸਾਹਿਬ ਵਿਖੇ ਜੋਤੀ ਜੋਤ ਸਮਾਏ ਸਨ। ਗੁਰੂ ਜੀ ਨੂੰ ਸਤਿਕਾਰ ਵਜੋਂ ਬੰਦੀ ਛੋੜ ਦਾਤਾ, ਮੀਰੀ-ਪੀਰੀ ਦੇ ਮਾਲਕ ਅਤੇ ਗੁਰਭਾਰੀ ਕਹਿ ਕੇ ਯਾਦ ਕੀਤਾ ਜਾਂਦਾ ਹੈ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖ ਧਰਮ ਵਿਚ ਇਨਕਲਾਬ ਲਿਆਂਦਾ ਅਤੇ ਜਾਲਮਾਂ ਦਾ ਮੁਕਾਬਲਾ ਕਰਨ ਲਈ ਫੌਜ ਤਿਆਰ ਕੀਤੀ ਅਤੇ ਸਿੱਖਾਂ ਨੂੰ ਆਦੇਸ਼ ਦਿੱਤੇ ਕਿ ਸ਼ਸਤਰ-ਸਿੱਖਿਆ ਪ੍ਰਾਪਤ ਕਰਨ ਤਾਂ ਕਿ ਹਕੂਮਤ ਦੇ ਜ਼ੁਲਮਾਂ ਦਾ ਮੁਕਾਬਲਾ ਕੀਤਾ ਜਾ ਸਕੇ। ■

# ੪੦ ਸਿੰਘਾਂ ਦੀ ਮੁਕਤੀ ਦਾ ਘਰ: ਸ੍ਰੀ ਮੁਕਤਸਰ ਸਾਹਿਬ

*-ਬੀਬੀ ਦਵਿੰਦਰ ਕੌਰ**

ਸ੍ਰੀ ਮੁਕਤਸਰ ਸਾਹਿਬ ਉਹ ਪਵਿੱਤਰ ਸਥਾਨ ਹੈ ਜਿੱਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਉਨ੍ਹਾਂ ੪੦ ਸਿੰਘਾਂ, ਜਿਹੜੇ ਸ੍ਰੀ ਅਨੰਦਪੁਰ ਸਾਹਿਬ ਵਿਖੇ ਬੇਦਾਵਾ ਲਿਖ ਕੇ, ਗੁਰੂ-ਸਿੱਖ ਸੰਬੰਧ ਤੋੜ ਕੇ ਆਪਣੇ ਘਰਾਂ ਨੂੰ ਪਰਤ ਆਏ ਸਨ ਪਰ ਮਾਈ ਭਾਗੋ ਦੀ ਅਗਵਾਈ ਹੇਠ ਖਿਦਰਾਣੇ ਦੀ ਢਾਬ, ਸ੍ਰੀ ਮੁਕਤਸਰ ਸਾਹਿਬ ਵਿਖੇ ਧਰਮ-ਯੁੱਧ ਵਿਚ ਸ਼ਹੀਦ ਹੋ ਗਏ ਸਨ, ਦਾ ਬੇਦਾਵਾ ਪਾੜ ਕੇ ਟੁੱਟੀ ਗੰਢੀ ਸੀ।

ਅਸਲ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਦਿਨ-ਪ੍ਰਤੀ-ਦਿਨ ਵਧ ਰਹੇ ਪ੍ਰਭਾਵ ਕਾਰਨ ਕਈ ਪਹਾੜੀ ਰਾਜੇ ਤੇ ਮੁਗ਼ਲ ਬਾਦਸ਼ਾਹ ਗੁਰੂ ਜੀ ਨਾਲ ਈਰਖਾ ਕਰਦੇ ਸਨ। ਪਹਾੜੀ ਰਾਜਿਆਂ ਨੇ ਮੁਗ਼ਲ ਫੌਜਾਂ ਨਾਲ ਰਲ ਕੇ ਗੁਰੂ ਜੀ 'ਤੇ ਹੱਲਾ ਬੋਲ ਦਿੱਤਾ ਸੀ। ਔਰੰਗਜ਼ੇਬ ਦੀਆਂ ਫੌਜਾਂ ਨੇ ਸ੍ਰੀ ਅਨੰਦਪੁਰ ਸਾਹਿਬ ਦੇ ਕਿਲ੍ਹੇ ਨੂੰ ਚਿਰਕਾਲ ਤੋਂ ਘੇਰੀ ਰੱਖਿਆ ਸੀ। ਕਿਲ੍ਹੇ ਦੇ ਅੰਦਰ ਖਾਣ-ਪੀਣ ਦੀ ਸਮੱਗਰੀ ਖਤਮ ਹੋ ਚੁੱਕੀ ਸੀ। ਇਸ ਸੰਕਟਮਈ ਸਥਿਤੀ ਵਿਚ ਕੁਝ ਸਿੰਘਾਂ ਦੇ ਹੌਂਸਲੇ ਡੋਲਣ ਲੱਗ ਪਏ ਸਨ। ਦ੍ਰਿੜ੍ਹ ਤੇਜਸਵੀ ਸੈਨਾ ਨਾਇਕ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਨ੍ਹਾਂ ਡੋਲ ਚੁੱਕੇ ਸਿੰਘਾਂ ਦੇ ਇਸ ਸੁਝਾਉ ਕਿ ਸਾਨੂੰ ਸ੍ਰੀ ਅਨੰਦਪੁਰ ਸਾਹਿਬ ਦਾ ਕਿਲ੍ਹਾ ਛੱਡ ਦੇਣਾ ਚਾਹੀਦਾ ਹੈ, ਨੂੰ ਹੱਸ ਕੇ ਟਾਲ ਦਿੱਤਾ।

ਜੋ ਸਿੰਘ ਕਿਲ੍ਹਾ ਛੱਡ ਦੇਣ ਲਈ ਬਜ਼ਿੱਦ ਸਨ ਅਤੇ ਇਸ ਬਾਰੇ ਆਪਣਾ ਪੂਰਾ ਮਨ ਬਣਾ ਚੁੱਕੇ ਸਨ, ਗੁਰੂ ਜੀ ਨੇ ਉਨ੍ਹਾਂ ਸਿੱਖਾਂ ਨੂੰ ਗੁਰੂ-ਸਿੱਖ ਸੰਬੰਧ ਤੋੜ ਕੇ ਸਿੱਟੇ ਵਜੋਂ ਬੇਦਾਵਾ ਲਿਖ ਕੇ ਦੇਣ ਲਈ ਕਿਹਾ। ਇਹ ਸਿੰਘ ਗੁਰੂ ਜੀ ਨੂੰ ਬੇਦਾਵਾ ਲਿਖ ਕੇ ਅਤੇ ਉਨ੍ਹਾਂ ਨਾਲ ਆਪਣਾ ਸੰਬੰਧ ਤੋੜ ਕੇ ਕਿਲ੍ਹਾ ਛੱਡ ਗਏ। ਸਿੱਖ ਇਤਿਹਾਸ ਵਿਚ ਇਸ ਗੱਲ ਦੀ ਗਵਾਹੀ ਕਈ ਥਾਂਈਂ ਗੁਰੂ-ਘਰ ਵੱਲੋਂ ਮੁਖ ਮੋੜਨ ਵਾਲਿਆਂ ਨੂੰ ਕਿਧਰੇ ਵੀ ਢੋਈ ਨਹੀਂ ਮਿਲਦੀ। ਜਦੋਂ ਇਹ ਸਿੰਘ ਘਰ ਪੁੱਜੇ ਤਾਂ ਇਨ੍ਹਾਂ ਦੀਆਂ ਇਸਤਰੀਆਂ ਨੇ ਇਨ੍ਹਾਂ ਦਾ ਮਜ਼ਾਕ ਉਡਾਇਆ। ਉਸ ਸਮੇਂ ਜੁਝਾਰੂ ਸਿੰਘਣੀ ਮਾਤਾ ਭਾਗੋ ਜੀ ਨੇ ਇਨ੍ਹਾਂ ਨੂੰ ਦਿਲਾਸਾ ਦਿੱਤਾ ਤੇ ਗੁਰੂ ਜੀ ਤੋਂ ਮਾਫੀ ਦਿਵਾ ਦੇਣ ਲਈ ਇਨ੍ਹਾਂ ਨੂੰ ਆਪਣੇ ਨਾਲ ਲੈ ਕੇ ਗੁਰੂ ਜੀ ਦੀ ਭਾਲ ਵਿਚ ਤੁਰ ਪਏ।

ਜਦੋਂ ਮੁਗ਼ਲ ਸੈਨਾ ਤੇ ਪਹਾੜੀ ਰਾਜੇ ਗੁਰੂ ਜੀ ਤੋਂ ਕਿਲ੍ਹਾ ਖਾਲੀ ਕਰਵਾਉਣ ਵਿਚ ਸਫਲ ਨਾ ਹੋ ਸਕੇ ਤਾਂ ਉਨ੍ਹਾਂ ਨੇ ਝੂਠੀਆਂ ਖਸਮਾਂ ਖਾ ਕੇ ਗੁਰੂ ਜੀ ਨੂੰ ਕਿਲ੍ਹਾ ਖਾਲੀ ਕਰਨ

**੮੮੯, ਫੇਜ਼-੧੦, ਮੁਹਾਲੀ-੧੬੦੦੬*

ਲਈ ਰਜ਼ਾਮੰਦ ਕਰ ਲਿਆ। ਜਦੋਂ ਗੁਰੂ ਜੀ ਆਪਣੇ ਪਰਵਾਰ ਅਤੇ ਬਾਕੀ ਬਚੇ ਸਿੰਘਾਂ ਨੂੰ ਨਾਲ ਲੈ ਕੇ ਕਿਲ੍ਹਾ ਖਾਲੀ ਕਰਨ ਉਪਰੰਤ ਰੋਪੜ ਵੱਲ ਆ ਰਹੇ ਸਨ, ਤਾਂ ਦਗ਼ੇਬਾਜ਼ ਸੈਨਾਵਾਂ ਨੇ ਗੁਰੂ ਜੀ 'ਤੇ ਹਮਲਾ ਕਰ ਦਿੱਤਾ। ਸਾਰੀ ਸਿੱਖ ਜਥੇਬੰਦੀ ਖੇਰੂੰ-ਖੇਰੂੰ ਹੋ ਗਈ। ਸਾਹਿਤ ਤੇ ਖ਼ਜ਼ਾਨਾ ਸਰਸਾ ਨਦੀ ਦੀ ਭੇਟ ਹੋ ਗਿਆ। ਗੁਰੂ-ਪਰਵਾਰ ਵਿੱਛੜ ਗਿਆ। ਮਾਤਾ ਗੁਜਰੀ ਜੀ ਆਪਣੇ ਦੋ ਛੋਟੇ ਪੋਤਰਿਆਂ-- ਬਾਬਾ ਜ਼ੋਰਾਵਰ ਸਿੰਘ ਜੀ ਤੇ ਬਾਬਾ ਫਤਿਹ ਸਿੰਘ ਜੀ ਨਾਲ ਸਰਹਿੰਦ ਵਿਚ ਅਤੇ ਦੋ ਵੱਡੇ ਸਾਹਿਬਜ਼ਾਦੇ ਚਮਕੌਰ ਸਾਹਿਬ ਦੇ ਯੁੱਧ ਵਿਚ ਸ਼ਹੀਦ ਹੋ ਗਏ। ਗੁਰੂ ਜੀ (ਸਰਬੰਸ ਵਾਰ ਕੇ) ਚਮਕੌਰ ਸਾਹਿਬ ਤੋਂ ਹੁੰਦਿਆਂ ਮਾਛੀਵਾੜਾ, ਆਲਮਗੀਰ ਰਾਹੀਂ ਦੀਨਾ ਪੁੱਜੇ। ਇੱਥੋਂ ਗੁਰੂ ਜੀ ਨੇ ਔਰੰਗਜ਼ੇਬ ਨੂੰ ਇਕ ਇਤਿਹਾਸਿਕ ਪੱਤਰ 'ਜ਼ਫ਼ਰਨਾਮਾ' ਲਿਖਿਆ। ਫਿਰ ਕਾਂਗੜਾ ਤੋਂ ਹੁੰਦੇ ਹੋਏ ਕੋਟਕਪੂਰੇ ਪੁੱਜੇ। ਮੁਗ਼ਲ ਫੌਜ ਗੁਰੂ ਜੀ ਦਾ ਹਾਲੇ ਵੀ ਪਿੱਛਾ ਕਰ ਰਹੀ ਸੀ। ਮੁਗ਼ਲਾਂ ਦੇ ਡਰ ਕਰਕੇ ਕਪੂਰੇ ਨੇ ਗੁਰੂ ਜੀ ਨੂੰ ਯੁੱਧ ਕਰਨ ਲਈ ਆਪਣਾ ਕਿਲ੍ਹਾ ਦੇਣ ਤੋਂ ਨਾਂਹ ਕਰ ਦਿੱਤੀ। ਇੱਥੋਂ ਗੁਰੂ ਜੀ ਢਿੱਲਵਾਂ ਕਲਾਂ, ਜੈਤੋ ਅਤੇ ਰਾਮੇਆਣੇ ਤੋਂ ਹੁੰਦੇ ਹੋਏ ਖਿਦਰਾਣੇ ਦੀ ਢਾਬ 'ਤੇ ਪੁੱਜੇ।

ਮਾਤਾ ਭਾਗੋ ਜੀ ਦੀ ਅਗਵਾਈ ਅਤੇ ਭਾਈ ਮਹਾਂ ਸਿੰਘ ਦੀ ਜਥੇਬੰਦੀ ਹੇਠ ਇਹ ੪੦ ਸਿੰਘ, ਜਿਨ੍ਹਾਂ ਨੇ ਗੁਰੂ ਜੀ ਨੂੰ ਸ੍ਰੀ ਅਨੰਦਪੁਰ ਸਾਹਿਬ ਵਿਖੇ ਬੇਦਾਵਾ ਲਿਖ ਕੇ ਦਿੱਤਾ ਸੀ, ਗੁਰੂ ਜੀ ਦੀ ਭਾਲ ਵਿਚ ਖਿਦਰਾਣੇ ਦੀ ਢਾਬ ਜਾ ਰਹੇ ਸਨ ਕਿਉਂਕਿ ਇਨ੍ਹਾਂ ਸਿੰਘਾਂ ਨੂੰ ਪਤਾ ਲੱਗ ਗਿਆ ਸੀ ਕਿ ਗੁਰੂ ਜੀ 'ਤੇ ਹਮਲਾ ਕਰਨ ਲਈ ਮੁਗ਼ਲ ਫੌਜ ਰਾਮੇਆਣੇ ਵੱਲੋਂ ਵਧਦੀ ਆ ਰਹੀ ਹੈ, ਇਸ ਲਈ ਇਨ੍ਹਾਂ ਸਿੰਘਾਂ ਨੇ ਮੁਗ਼ਲ ਫੌਜ ਨੂੰ ਗੁਰੂ ਜੀ 'ਤੇ ਹਮਲਾ ਕਰਨ ਤੋਂ ਰੋਕਣ ਲਈ ਰਣਨੀਤੀ ਬਣਾ ਲਈ ਸੀ। ਦੋਹਾਂ ਦਲਾਂ ਵਿਚ ਘਸਮਾਨ ਯੁੱਧ ਹੋਇਆ। ਪਹਿਲਾਂ ਤੀਰਾਂ ਦੀ ਬੁਛਾੜ ਹੋਈ। ਤੀਰਾਂ ਦੇ ਮੁੱਕਣ 'ਤੇ ਸਿੰਘ ਕਿਰਪਾਨਾਂ ਲੈ ਕੇ ਮੁਗ਼ਲ ਸੈਨਾਂ 'ਤੇ ਟੁੱਟ ਪਏ। ਇਨ੍ਹਾਂ ਸਿੰਘਾਂ ਨੇ ਆਪਣੇ ਲਹੂ ਦਾ ਕਤਰਾ-ਕਤਰਾ ਵਹਾ ਕੇ ਗੁਰੂ ਜੀ ਵੱਲ ਮੁਗ਼ਲ ਸੈਨਾ ਨੂੰ ਵਧਣੋ ਰੋਕੀ ਰੱਖਿਆ। ਅੰਤ ਵਿਚ ਸਾਰੇ ਸਿੰਘ ਸ਼ਹੀਦ ਹੋ ਗਏ ਅਤੇ ਉਧਰ ਮੁਗ਼ਲ ਫੌਜ ਵੀ ਭੁੱਖ-ਪਿਆਸ ਨਾਲ ਵਿਆਕੁਲ ਹੋ ਕੇ ਮੁੜ ਗਈ।

ਇਹ ਯੁੱਧ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਟਿੱਬੀ 'ਤੇ ਬੈਠ ਕੇ ਵੇਖ ਰਹੇ ਸਨ ਅਤੇ ਲੋੜ ਪੈਣ 'ਤੇ ਤੀਰਾਂ ਦੀ ਵਰਖਾ ਕਰ ਰਹੇ ਸਨ। ਜਦੋਂ ਯੁੱਧ ਖਤਮ ਹੋਇਆ ਤਾਂ ਗੁਰੂ ਜੀ ਰਣਭੂਮੀ ਵਿਚ ਗਏ ਅਤੇ ਸ਼ਹੀਦ ਸਿੰਘਾਂ ਨੂੰ ਵੇਖਿਆ। ਮਾਤਾ ਭਾਗੋ ਜੀ ਨੇ ਸਾਰੀ ਗੱਲ ਗੁਰੂ ਜੀ ਨੂੰ ਸੁਣਾਈ। ਗੁਰੂ ਜੀ ਪਿਆਰ ਵਿਚ ਪਸੀਜ ਗਏ ਅਤੇ ਉਨ੍ਹਾਂ ਨੇ ਇੱਕ-ਇੱਕ ਸਿੰਘ ਦਾ ਮੂੰਹ ਰੁਮਾਲ ਨਾਲ ਸਾਫ ਕੀਤਾ ਤੇ ਅਸ਼ੀਰਵਾਦ ਦਿੱਤਾ। ਜਦੋਂ ਗੁਰੂ ਜੀ ਭਾਈ ਮਹਾਂ ਸਿੰਘ ਦਾ ਮੂੰਹ ਸਾਫ ਕਰਨ ਲੱਗੇ ਤਾਂ ਉਸ ਵਿਚ ਹਾਲੇ ਕੁਝ

ਸੁਆਸ ਬਾਕੀ ਸਨ। ਉਸ ਦੇ ਮੂੰਹ ਵਿਚ ਗੁਰੂ ਜੀ ਨੇ ਪਾਣੀ ਪਾਇਆ। ਭਾਈ ਮਹਾਂ ਸਿੰਘ ਨੇ ਅੱਖਾਂ ਖੋਲ੍ਹੀਆਂ ਤੇ ਗੁਰੂ ਜੀ ਨੂੰ ਆਪਣੇ ਕੋਲ ਵੇਖ ਕੇ ਗਦਗਦ ਹੋ ਗਿਆ। ਗੁਰੂ ਜੀ ਨੇ ਭਾਈ ਮਹਾਂ ਸਿੰਘ ਨੂੰ ਕੋਈ ਵਚਨ ਕਰਨ ਲਈ ਕਿਹਾ। ਭਾਈ ਮਹਾਂ ਸਿੰਘ ਨੇ ਕਿਹਾ ਕਿ ਤੁਸੀਂ ਤਰੁਠੇ ਹੋ, ਤਾਂ ਮੇਰੀ ਬੇਨਤੀ ਹੈ ਕਿ ਸ੍ਰੀ ਅਨੰਦਪੁਰ ਸਾਹਿਬ ਤੋਂ ਆਉਣ ਸਮੇਂ ਅਸੀਂ ਜੋ ਬੇਦਾਵਾ ਲਿਖ ਕੇ ਦਿੱਤਾ ਸੀ, ਉਸ ਨੂੰ ਪਾੜ ਦਿਓ! ਗੁਰੂ ਜੀ ਨੇ ਉਹ ਬੇਦਾਵਾ ਪਾੜ ਦਿੱਤਾ। ਭਾਈ ਮਹਾਂ ਸਿੰਘ ਨੇ ਸੰਤੁਸ਼ਟ ਅਵਸਥਾ ਵਿਚ ਗੁਰੂ ਜੀ ਦੇ ਚਰਨਾਂ ਵਿਚ ਸੁਆਸ ਤਿਆਗ ਦਿੱਤੇ। ਵਿੱਥ ਮੁਕ ਗਈ, ਟੁੱਟੀ ਗੰਢੀ ਗਈ ਅਤੇ ਡੋਲਦਾ ਵਿਸ਼ਵਾਸ ਦ੍ਰਿੜ੍ਹਤਾ ਦੀ ਸੀਮਾ ਪਾਰ ਕਰ ਗਿਆ। ਨਿਰਸੰਦੇਹ ਇਹ ੪੦ ਸਿੰਘ (ਮੁਕਤੇ) ਮੁਕਤ ਹੋ ਗਏ।

ਇਨ੍ਹਾਂ ੪੦ ਮੁਕਤਿਆਂ ਨੇ ਸ਼੍ਰੋਮਣੀ ਪਦ 'ਤੇ ਗੌਰਵ ਪ੍ਰਾਪਤ ਕਰ ਲਿਆ। ਇਨ੍ਹਾਂ ਸਿੰਘਾਂ ਦੀ ਮੁਕਤੀ ਦੇ ਨਾਲ ਹੀ ਇਸ ਅਸਥਾਨ ਦਾ ਨਾਂ ਸ੍ਰੀ ਮੁਕਤਸਰ ਸਾਹਿਬ ਪੈ ਗਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਜੰਗ ਵਿਚ ਸ਼ਹੀਦ ਹੋਏ ਸਿੰਘਾਂ ਦਾ ਆਪਣੇ ਹੱਥੀਂ ਅੰਤਮ ਸਸਕਾਰ ਕੀਤਾ। ਜਿੱਥੇ ਲੜਾਈ ਹੋਈ ਸੀ, ਉਸ ਥਾਂ 'ਤੇ ਜੋ ਗੁਰਦੁਆਰਾ ਉਸਾਰਿਆ ਗਿਆ ਹੈ, ਉਸ ਦਾ ਨਾਂ ਗੁਰਦੁਆਰਾ ਸ੍ਰੀ ਟੁੱਟੀ ਗੰਢੀ ਸਾਹਿਬ (ਸ੍ਰੀ ਦਰਬਾਰ ਸਾਹਿਬ) ਹੈ। ਜਿੱਥੇ ਗੁਰੂ ਸਾਹਿਬ ਨੇ ਇਨ੍ਹਾਂ ਦਾ ਅੰਤਮ ਸਸਕਾਰ ਕੀਤਾ ਸੀ ਉਸ ਥਾਂ 'ਤੇ ਬਣਾਏ ਗਏ ਗੁਰਦੁਆਰਾ ਸਾਹਿਬ ਦਾ ਨਾਮ 'ਸ਼ਹੀਦ ਗੰਜ' ਰੱਖਿਆ ਗਿਆ ਹੈ। ਨਾਲ ਲੱਗਦੇ ਅਸਥਾਨਾਂ ਵਿਚ ਗੁਰਦੁਆਰਾ ਤੰਬੂ ਸਾਹਿਬ, ਗੁਰਦੁਆਰਾ ਮਾਤਾ ਭਾਗ ਕੌਰ ਜੀ, ਗੁਰਦੁਆਰਾ ਟਿੱਬੀ ਸਾਹਿਬ, ਗੁਰਦੁਆਰਾ ਰਕਾਬਸਰ ਸਾਹਿਬ, ਗੁਰਦੁਆਰਾ ਦਾਤਨਸਰ ਸਾਹਿਬ ਅਤੇ ਗੁਰਦੁਆਰਾ ਤਰਨਤਾਰਨ ਸਾਹਿਬ ਸੁਸ਼ੋਭਿਤ ਹਨ। ■

## ਪਿੰਡ ਘਰਿਆਲਾ ਵਿਖੇ ਗੁਰਮਤਿ ਸਮਾਗਮ

ਭਾਈ ਗੁਰਬਚਨ ਸਿੰਘ ਕਲਸੀਆਂ ਅਤੇ ਭਾਈ ਹੀਰਾ ਸਿੰਘ ਮਨਿਹਾਲਾ, ਪ੍ਰਚਾਰਕ ਸਾਹਿਬਾਨ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ: ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਬਾਬਾ ਅਵਤਾਰ ਸਿੰਘ ਘਰਿਆਲਾ, ਮੈਂਬਰ, ਸ਼੍ਰੋ:ਗੁ:ਪ੍ਰ: ਕਮੇਟੀ ਦੀ ਅਗਵਾਈ ਵਿਚ ਪਿੰਡ ਘਰਿਆਲਾ ਜ਼ਿਲ੍ਹਾ ਤਰਨ ਤਾਰਨ ਵਿਖੇ ਸਲਾਨਾ ਗੁਰਮਤਿ ਸਮਾਗਮ ੮ ਤੋਂ ੧੦ ਮਾਰਚ, ੨੦੧੫ ਤਕ ਕੀਤੇ ਗਏ। ਇਸ ਦੌਰਾਨ ਹੋਏ ਅੰਮ੍ਰਿਤ-ਸੰਚਾਰ ਵਿਚ ਕੁੱਲ ੭੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਇਸ ਮੌਕੇ ਸ. ਗੁਰਬਚਨ ਸਿੰਘ ਕਰਮੂੰਵਾਲਾ, ਅੰਤ੍ਰਿੰਗ ਕਮੇਟੀ ਮੈਂਬਰ ਵਿਸ਼ੇਸ਼ ਤੌਰ 'ਤੇ ਪਹੁੰਚੇ।

# ਛੋਟਾ ਘੱਲੂਘਾਰਾ

*-ਸ. ਵਰਿਆਮ ਸਿੰਘ**

ਲਾਹੌਰ ਦੇ ਸੂਬੇਦਾਰ ਜ਼ਕਰੀਆ ਖਾਨ ਦੀ ਮੌਤ ਤੋਂ ਬਾਅਦ ਉਸ ਦੇ ਤਿੰਨਾਂ ਪੁੱਤਰਾਂ ਦੇ ਝਗੜੇ ਕਾਰਨ ਹਕੂਮਤ ਵਿਚ ਆਈ ਕਮਜ਼ੋਰੀ ਨੂੰ ਸਿੱਖਾਂ ਨੇ ਭਾਂਪਿਆ ਅਤੇ ਉਨ੍ਹਾਂ ਨੇ ਫਿਰ ਲਾਹੌਰ ਵੱਲ ਮੂੰਹ ਕੀਤਾ। ਇਤਿਹਾਸਕਾਰ ਹਰੀ ਰਾਮ ਗੁਪਤਾ ਅਨੁਸਾਰ ਸਿੱਖਾਂ ਨੇ ਨੁਸ਼ਹਿਰਾ, ਮਜੀਠਾ ਅਤੇ ਕੁਝ ਹੋਰ ਸਥਾਨਾਂ 'ਤੇ ਹਮਲੇ ਕਰ ਕੇ ਸਾਹਿਬ ਰਾਏ, ਰਾਮਾ ਰੰਧਾਵਾ, ਕਰਮਾ ਛੀਨਾ, ਹਰ ਭਗਤ ਨਿਰੰਜਨੀਆ, ਕਾਜ਼ੀ ਫਜ਼ਲ ਅਹਿਮਦ ਖਾਨ, ਖੋਖਰ, ਸ਼ਮਸ਼ੀਰ ਖਾਨ ਅਤੇ ਕੁਝ ਹੋਰ ਚੌਧਰੀਆਂ ਨੂੰ, ਜੋ ਸਰਕਾਰ ਦੀ ਮਦਦ ਤੇ ਮੁਖ਼ਬਰੀ ਕਰਦੇ ਸਨ, ਇਸ ਸਮੇਂ ਸੋਧਿਆ। ਸਿੱਖਾਂ ਦੇ ਜਥੇ ਰੋੜੀ ਸਾਹਿਬ (ਐਮਨਾਬਾਦ) ਪਹੁੰਚ ਚੁੱਕੇ ਸਨ। ਜਦ ਇਹ ਖ਼ਬਰ ਲਾਹੌਰ ਪਹੁੰਚੀ ਤਾਂ ਯਹੀਆ ਖਾਨ ਦੇ ਦੀਵਾਨ ਲਖਪਤ ਰਾਏ ਨੇ ਆਪਣੇ ਭਰਾ, ਐਮਨਾਬਾਦ ਦੇ ਫੌਜਦਾਰ, ਜਸਪਤ ਰਾਏ ਵੱਲ ਖਾਸ ਹਦਾਇਤਾਂ ਭੇਜੀਆਂ। ਜਸਪਤ ਰਾਏ ਨੇ ਸਿੱਖਾਂ ਉੱਪਰ ਹਮਲਾ ਕਰ ਦਿੱਤਾ। ਸਿੱਖ ਵੀ ਟਾਕਰੇ ਵਿਚ ਡਟ ਗਏ। ਇਸ ਲੜਾਈ ਵਿਚ ਭਾਈ ਨਿਬਾਹੂ ਸਿੰਘ ਨੇ ਹਾਥੀ ਦੀ ਪੂਛ ਫੜ ਉਸ ਉੱਪਰ ਚੜ੍ਹ ਕੇ ਫ਼ੌਜਦਾਰ ਜਸਪਤ ਰਾਏ ਦੀ ਧੌਣ ਧੜ ਤੋਂ ਅਲੱਗ ਕਰ ਦਿੱਤੀ ਅਤੇ ਇਉਂ ਉਹ ਮਾਰਿਆ ਗਿਆ।

ਭਰਾ ਦੀ ਮੌਤ ਦੀ ਖ਼ਬਰ ਸੁਣ ਕੇ ਲਖ਼ਪਤ ਰਾਏ ਬਹੁਤ ਗੁੱਸੇ ਵਿਚ ਆਇਆ। ਉਸ ਨੇ ਭਰੇ ਦਰਬਾਰ ਵਿਚ ਕਸਮ ਉਠਾਈ ਕਿ ਉਹ ਉਸ ਦਿਨ ਤਕ ਸਿਰ ਉੱਪਰ ਪਗੜੀ ਨਹੀਂ ਰੱਖੇਗਾ, ਜਦ ਤਕ ਉਹ ਸਿੱਖਾਂ ਨੂੰ ਖ਼ਤਮ ਨਹੀਂ ਕਰ ਲੈਂਦਾ:

*ਜਬ ਸਿੰਘੋਂ ਨੇ ਜਸਪਤ ਮਾਰਾ।*
*ਲੁਟਿਓ ਏਮਨਾਬਾਦ ਨਿਹਾਰਾ।*
*ਲਖਪਤ ਜਾਇ ਬਿਜੇ ਖਾਂ ਪਾਸ।*
*ਪਗੜੀ ਸਿਰੋਂ ਉਤਾਰੀ ਖਾਸ।*
*ਕਸਮ ਉਠਾਇ ਕਹਯੋ ਇਮ ਖੀਜ।*
*"ਮੈ ਜਬ ਲੌ ਸਿੰਘਹਿ ਨਿਰਬੀਜ।*
*ਨਹਿ ਕਰ ਲੈਹੋ, ਤਬ ਲੌ ਜਾਣ।*
*ਪਗੜੀ ਧਰਨੀ ਸਿਰ ਮੁਹਿ ਆਣ।"* (ਪੰਥ ਪ੍ਰਕਾਸ਼)

ਯਹੀਆ ਖਾਂ ਨੂੰ ਤਾਂ ਪਹਿਲਾਂ ਹੀ ਐਸੇ ਵਿਅਕਤੀ ਦੀ ਜ਼ਰੂਰਤ ਸੀ, ਜੋ ਸਿੰਘਾਂ ਉੱਪਰ ਜ਼ੁਲਮ ਢਾਹ ਸਕੇ। ਉਹ ਲਖਪਤ ਰਾਏ ਦੇ ਇਸ਼ਾਰਿਆਂ 'ਤੇ ਤੁਰਨ ਲੱਗਾ।

*ਸਾਬਕਾ ਸਕੱਤਰ, ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ। ਮੋ.+੯੧੯੮੧੪੮੯੮੩੬੫

ਲਖਪਤ ਰਾਏ ਨੇ ਲਾਹੌਰ ਦੇ ਸਾਰੇ ਸਿੱਖ ਪਕੜ ਕੇ ਸ਼ਹੀਦ ਕਰ ਦਿੱਤੇ। ਲਾਹੌਰ ਦੇ ਸਿੱਖਾਂ ਨੂੰ ਸ਼ਹੀਦ ਕਰਨ ਉਪਰੰਤ ਉਹ ਸ੍ਰੀ ਅੰਮ੍ਰਿਤਸਰ ਵੱਲ ਵਧਿਆ। ਸ੍ਰੀ ਅੰਮ੍ਰਿਤਸਰ ਉੱਪਰ ਇਹ ਅਚਾਨਕ ਹੱਲਾ ਹੋ ਜਾਣ ਕਾਰਨ ਸਿੱਖਾਂ ਨੇ ਇਹ ਸੋਚ ਬਣਾਈ ਕਿ ਬਚਾਅ ਲਈ ਕਾਹਨੂੰਵਾਨ ਦੇ ਛੰਭ ਵੱਲ ਚੱਲਿਆ ਜਾਵੇ। ਲਖਪਤ ਰਾਏ ਨੇ ਸਿੱਖਾਂ ਦਾ ਪਿੱਛਾ ਕੀਤਾ, ਉਸ ਨੇ ਸੰਘਣੇ ਜੰਗਲ ਨੂੰ ਕਟਵਾਉਣਾ ਵੀ ਸ਼ੁਰੂ ਕਰ ਦਿੱਤਾ। ਸਿੰਘ ਵੇਲੇ-ਕੁ-ਵੇਲੇ ਵਸਾਹ ਕੇ ਦੁਸ਼ਮਣ ਉੱਪਰ ਟੁੱਟ ਪੈਂਦੇ ਅਤੇ ਉਸ ਨੂੰ ਕਰੜੇ ਹੱਥ ਦਿਖਾਉਂਦੇ। ਪਰੰਤੂ ਕੁਝ ਦਿਨਾਂ ਬਾਅਦ ਉਨ੍ਹਾਂ ਪਾਸ ਅਸਲੇ ਅਤੇ ਹੋਰ ਜ਼ਰੂਰੀ ਸਮੱਗਰੀ ਦੀ ਘਾਟ ਹੋ ਗਈ। ਬਹੁਤ ਸਾਰੇ ਸਿੰਘ ਭੁੱਖ ਅਤੇ ਜ਼ਖ਼ਮਾਂ ਦੀ ਤਾਬ ਨਾ ਸਹਾਰਦੇ ਹੋਏ ਸ਼ਹੀਦ ਹੋਣ ਲੱਗੇ। ਸਿੱਖਾਂ ਉੱਪਰ ਮੁਸੀਬਤਾਂ ਦਾ ਪਹਾੜ ਟੁੱਟ ਪਿਆ।

ਅਖੀਰ ਵਿਚ ਸਿੰਘਾਂ ਫੈਸਲਾ ਕਰ ਲਿਆ ਕਿ ਝੱਲਾਂ ਵਿਚ ਲੁਕਿਆਂ ਸ਼ਹੀਦੀਆਂ ਪਾਉਣੀਆਂ ਠੀਕ ਨਹੀਂ। ਉਹ ਝੱਲਾਂ ਤੋਂ ਬਾਹਰ ਆ ਗਏ। ਕੁਝ ਸਿੰਘਾਂ ਨੇ ਜੈਕਾਰਿਆਂ ਦੀ ਗੂੰਜ ਨਾਲ ਲਖਪਤ ਰਾਏ ਦੀਆਂ ਫੌਜਾਂ ਦਾ ਧਿਆਨ ਆਪਣੇ ਵੱਲ ਖਿੱਚੀ ਰੱਖਿਆ ਅਤੇ ਉਹ ਫੌਜਾਂ ਦਾ ਮੁਕਾਬਲਾ ਕਰਦੇ ਰਹੇ ਜਦ ਕਿ ਦੂਸਰੇ ਸਿੰਘਾਂ ਨੇ ਕਠੂਆ ਵਾਲੇ ਪਾਸੇ ਨੂੰ ਨਿਕਲਣ ਦਾ ਪ੍ਰੋਗਰਾਮ ਬਣਾ ਲਿਆ। ਇਨ੍ਹਾਂ ਸਿੰਘਾਂ ਦੀ ਬਸੌਲੀ ਦੀਆਂ ਪਹਾੜੀਆਂ ਵਿਚ ਪਨਾਹ ਲੈਣ ਦੀ ਸਕੀਮ ਸੀ। ਪਰ ਪਹਾੜੀ ਲੋਕਾਂ ਨੂੰ ਲਾਹੌਰ ਤੋਂ ਸਿੱਖਾਂ ਦੀ ਮਦਦ ਨਾ ਕਰਨ ਦਾ ਸ਼ਾਹੀ ਫ਼ੁਰਮਾਨ ਪਹਿਲਾਂ ਹੀ ਪਹੁੰਚ ਚੁੱਕਾ ਸੀ। ਸੋ ਇਨ੍ਹਾਂ ਲੋਕਾਂ ਨੇ ਸਾਹਮਣਿਓਂ ਸਿੱਖਾਂ ਉੱਪਰ ਪੱਥਰ ਅਤੇ ਗੋਲੀਆਂ ਵਰਸਾਉਣੀਆਂ ਸ਼ੁਰੂ ਕਰ ਦਿੱਤੀਆਂ।

ਸਿੱਖ ਫਿਰ ਚੁਫੇਰਿਓਂ ਘਿਰ ਚੁੱਕੇ ਸਨ। ਸੱਜੇ ਰਾਵੀ, ਪਿੱਛੇ ਫੌਜ, ਸਾਹਮਣੇ ਪਹਾੜੀ ਉੱਪਰੋਂ ਪੱਥਰਾਂ, ਗੋਲੀਆਂ ਦੀ ਵਰਖਾ। ਨਾ ਰਸਦ, ਨਾ ਪਾਣੀ, ਨਾ ਤੋਪਾਂ, ਨਾ ਬਰੂਦ, ਅਤਿ ਦੀ ਥਕਾਵਟ ਅਤੇ ਪਹਾੜ ਦੀਆਂ ਚੜ੍ਹਾਈਆਂ। ਸਿੰਘਾਂ ਨੇ ਸੋਚ-ਵਿਚਾਰ ਦੇ ਬਾਅਦ ਇਹ ਸਕੀਮ ਬਣਾਈ ਕਿ ਜਥੇ ਨੂੰ ਤਿੰਨ ਹਿੱਸਿਆਂ ਵਿਚ ਵੰਡਿਆ ਜਾਵੇ। ਇਕ ਜਥਾ ਪਹਾੜੀ ਚੜ੍ਹੇ, ਦੂਜਾ ਰਾਵੀ ਪਾਰ ਕਰੇ ਅਤੇ ਤੀਜਾ ਭਾਈ ਸੁੱਖਾ ਸਿੰਘ ਮਾੜੀ ਕੰਬੋ ਕੀ ਦੀ ਅਗਵਾਈ ਹੇਠ ਦੁਸ਼ਮਣ ਦਾ ਟਾਕਰਾ ਕਰੇ।

ਰਾਵੀ ਦਾ ਵਹਾਓ ਇਤਨਾ ਤੇਜ਼ ਸੀ ਕਿ ਦੋਹਾਂ ਡੱਲੇਵਾਲੀਆ ਭਰਾਵਾਂ ਨੇ ਸਭ ਤੋਂ ਪਹਿਲਾਂ ਘੋੜੇ ਠੇਲ੍ਹੇ ਹੀ ਸਨ ਕਿ ਉਨ੍ਹਾਂ ਦਾ ਪਾਣੀ ਵਿਚ ਕੋਈ ਥਹੁ-ਪਤਾ ਹੀ ਨਾ ਲੱਗ ਸਕਿਆ। ਰਾਵੀ ਲੰਘਣੀ ਬਹੁਤ ਮੁਸ਼ਕਲ ਗੱਲ ਸੀ। ਸੋ ਇਹ ਵਿਚਾਰ ਬਣੀ ਕਿ ਪੈਦਲ ਜਥੇ ਪਹਾੜੀਆਂ ਟੱਪ ਕੇ ਕੁੱਲੂ ਤੇ ਮੰਡੀ ਵੱਲ ਨਿਕਲ ਜਾਣ ਅਤੇ ਜੋ ਘੋੜਿਆਂ ਉੱਪਰ ਹਨ, ਉਹ ਪਿੱਛੇ ਮੁੜ ਕੇ ਟਾਕਰਾ ਕਰਨ। ਸੋ ਇਸ ਤਰ੍ਹਾਂ ਕੁਝ ਸਿੰਘ ਤਾਂ ਪਹਾੜੀਆਂ ਉੱਪਰ ਚੜ੍ਹ ਗਏ ਤੇ ਮੁਸੀਬਤਾਂ ਝਾਗ ਕੇ ਛੇ-ਸੱਤ ਮਹੀਨੇ ਬਾਅਦ ਕੀਰਤਪੁਰ ਵਿਖੇ ਸਿੱਖਾਂ ਨੂੰ ਆਣ ਮਿਲੇ। ਜੋ ਸਿੰਘ ਬਾਕੀ ਬਚੇ, ਉਨ੍ਹਾਂ ਨੇ ਦੁਸ਼ਮਣ

ਦੀਆਂ ਫੌਜਾਂ ਉੱਪਰ ਸਿੱਧਾ ਹੱਲਾ ਬੋਲ ਦਿੱਤਾ ਅਤੇ ਭਖਵੀਂ ਲੜਾਈ ਕੀਤੀ।

ਨਵਾਬ ਕਪੂਰ ਸਿੰਘ ਜੀ ਜਥੇ ਦੀ ਅਗਵਾਈ ਕਰ ਰਹੇ ਸਨ। ਸ. ਜੱਸਾ ਸਿੰਘ ਇਕ ਸਿਰੇ ਨੂੰ ਸੰਭਾਲ ਰਹੇ ਸਨ ਅਤੇ ਸਰਦਾਰ ਸੁੱਖਾ ਸਿੰਘ ਮੂਹਰਲਾ ਪੱਖ ਤੋੜ ਰਹੇ ਸਨ। ਸਰਦਾਰ ਸੁੱਖਾ ਸਿੰਘ, ਲਖਪਤ ਰਾਏ ਦੇ ਸਿਰ ਹੋ ਗਏ, ਪਰ ਉਨ੍ਹਾਂ ਦਾ ਘੋੜਾ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਿਆ। ਸ. ਜੱਸਾ ਸਿੰਘ ਦੇ ਪੱਟ ਵਿਚ ਗੋਲੀ ਲੱਗ ਗਈ ਪਰੰਤੂ ਬਹਾਦਰ ਜਰਨੈਲ ਯੋਧਾ ਪੱਟ ਨੂੰ ਹੰਨੇ ਨਾਲ ਬੰਨ੍ਹ ਕੇ ਉਸੇ ਤਰ੍ਹਾਂ ਲੜਦਾ ਰਿਹਾ ਜਿਵੇਂ ਸੱਟ ਲੱਗੀ ਹੀ ਨਹੀਂ ਹੁੰਦੀ। ਨਵਾਬ ਕਪੂਰ ਸਿੰਘ ਜੀ ਉੱਪਰ ਵੀ ਕਿਧਰੋਂ ਵਾਰ ਹੋਇਆ ਪਰ ਉਹ ਹੁਸ਼ਿਆਰੀ ਨਾਲ ਬਚ ਗਏ। ਇਸ ਤਰ੍ਹਾਂ ਸਿੰਘ ਜੂਝਦੇ, ਕੱਟਦੇ-ਕੱਟੀਂਦੇ ਰਾਵੀ ਪਾਰ ਕਰ ਗਏ।

ਖੁਸ਼ਵੰਤ ਰਾਏ ਸਿੱਖਾਂ ਉੱਪਰ ਟੁੱਟੇ ਇਸ ਮੁਸੀਬਤਾਂ ਦੇ ਪਹਾੜ ਦਾ ਜ਼ਿਕਰ ਕਰਦਿਆਂ ਕਹਿੰਦਾ ਹੈ ਕਿ-

"ਲਖਪਤ ਰਾਏ ਨੇ ਸਿੰਘਾਂ ਦੇ ਬਚ ਕੇ ਨਿਕਲਣ ਦੇ ਸਾਰੇ ਰਸਤੇ ਬੰਦ ਕਰ ਦਿੱਤੇ। ਉਸ ਨੇ ਗੁਫਾਵਾਂ ਤੇ ਹੋਰ ਲੁਕਵੀਆਂ ਥਾਂਵਾਂ ਤੋਂ ਸਿੰਘਾਂ ਨੂੰ ਪਕੜ ਕੇ ਸ਼ਹੀਦ ਕਰ ਦਿੱਤਾ ਜਾਂ ਕੈਦ ਕਰ ਲਿਆ। ਉਸ ਨੇ ਕੈਦ ਕੀਤੇ ਸਿੰਘਾਂ ਦੀਆਂ ਕੇਸਾਂ ਸਣੇ ਖੋਪੜੀਆਂ ਉਤਰਵਾਈਆਂ ਅਤੇ ਅਨੇਕਾਂ ਤਸੀਹੇ ਦੇ ਕੇ ਸ਼ਹੀਦ ਕੀਤਾ। ਮਿਲਟਰੀ ਦੇ ਦਸਤੇ ਸਿੰਘਾਂ ਦੀ ਭਾਲ ਵਿਚ ਇਧਰ-ਉਧਰ ਨਿਕਲਦੇ ਅਤੇ ਜਿੱਥੇ ਵੀ ਕੋਈ ਸਿੱਖ ਦਿੱਸਦਾ, ਉਸ ਨੂੰ ਖ਼ਤਮ ਕਰ ਦਿੱਤਾ ਗਿਆ। ਲਖਪਤ ਰਾਏ ਨੇ ਇਕ ਸਿੰਘ ਦੇ ਸਿਰ ਦੀ ਪੰਜ ਰੁਪਏ ਕੀਮਤ ਰੱਖੀ।"

ਇਸ ਕਤਲ-ਏ-ਆਮ ਤੋਂ ਜੋ ਸਿੰਘ ਬਚੇ, ਉਨ੍ਹਾਂ ਬਿਆਸ ਵੱਲ ਚਾਲੇ ਪਾ ਦਿੱਤੇ। ਜੇਠ ਦਾ ਮਹੀਨਾ, ਰੇਤਲੇ ਮੈਦਾਨ, ਬਿਆਸ ਤਕ ਪੁੱਜਣਾ ਬਹੁਤ ਮੁਸ਼ਕਲ ਕੰਮ ਸੀ। ਸਿੱਖਾਂ ਕੱਪੜੇ ਉਤਾਰ ਪੈਰਾਂ ਨਾਲ ਬੱਧੇ ਅਤੇ ਹੌਂਸਲਾ ਧਾਰ ਕੇ ਵਾਹੋ-ਦਾਹੀ ਅੱਗੇ ਹੀ ਅੱਗੇ ਤੁਰੇ ਗਏ। ਸ੍ਰੀ ਹਰਿਗੋਬਿੰਦਪੁਰ ਦੇ ਪਾਸੋਂ ਬਿਆਸਾ ਪਾਰ ਕੀਤੀ। ਕਈ ਦਿਨਾਂ ਤੋਂ ਭੁੱਖੇ ਸਿੰਘਾਂ ਨੇ ਤੱਤੀ ਰੇਤ ਉੱਪਰ ਢਾਲਾਂ ਰੱਖ ਕੇ ਰੋਟੀ ਪਕਾਉਣੀ ਅਰੰਭੀ ਹੀ ਸੀ ਕਿ ਅਦੀਨਾ ਬੇਗ ਨੇ ਆਣ ਹਮਲਾ ਕੀਤਾ। ਇਸ ਦੇ ਨਾਲ ਹੀ ਸੂਹ ਮਿਲ ਗਈ ਕਿ ਲਖਪਤ ਰਾਏ ਦੀ ਫੌਜ ਵੀ ਪਿੱਛੇ ਆ ਰਹੀ ਹੈ। ਸੋ ਸਿੱਖ ਸਤਲੁਜ ਪਾਰ ਕਰਨ ਲਈ ਅਲੀਵਾਲ ਦੀ ਤਰਫ ਭੱਜ ਉੱਠੇ ਅਤੇ ਸਤਲੁਜ ਪਾਰ ਕਰ ਕੇ ਮਾਲਵਾ ਦੀ ਧਰਤੀ ਜਾ ਪੁੱਜੇ। ਲਖਪਤ ਰਾਏ ਇੱਥੋਂ ਵਾਪਸ ਪਰਤ ਗਿਆ, ਕਿਉਂਕਿ ਉਹ ਸਮਝਦਾ ਸੀ ਕਿ ਸਿੱਖਾਂ ਨੂੰ ਖ਼ਤਮ ਕਰ ਦਿੱਤਾ ਗਿਆ ਹੈ। ਇਹ ਘੱਲੂਘਾਰਾ ੩੦ ਜੂਨ, ੧੭੬੪ ਈ: ਤਕ ਹੁੰਦਾ ਰਿਹਾ ਅਤੇ ਤਕਰੀਬਨ ਦਸ ਹਜ਼ਾਰ ਸਿੰਘ ਇਸ ਵਿਚ ਸ਼ਹੀਦ ਹੋਏ। ■

# ਪੀਰ ਬੁੱਧੂ ਸ਼ਾਹ ਜੀ

*-ਸਿਮਰਜੀਤ ਸਿੰਘ**

ਸਢੌਰਾ ਇਕ ਇਤਿਹਾਸਿਕ ਨਗਰ ਹੈ ਜੋ ਪਾਉਂਟਾ ਸਾਹਿਬ ਤੋਂ ਕੋਈ ੭੫ ਕਿਲੋਮੀਟਰ ਦੀ ਦੂਰੀ 'ਤੇ ਹੈ। ਸਢੌਰਾ ਨਗਰ ਸ਼ਿਵਾਲਿਕ ਦੀਆਂ ਪਹਾੜੀਆਂ ਦੀ ਹੱਦ 'ਤੇ ਨਾਹਨ (ਹਿਮਾਚਲ ਪ੍ਰਦੇਸ਼) ਨੂੰ ਜਾਣ ਵਾਲੀ ਸੜਕ ਉੱਤੇ ਵਾਕਿਆ ਹੈ। ਇੱਥੇ ਪੁੱਜਣ ਲਈ ਅੰਬਾਲਾ ਸ਼ਹਿਰ ਤੋਂ ਨਰਾਇਣਗੜ੍ਹ ਦੇ ਰਸਤੇ ਜਾਂ ਬਰਾੜਾ ਦੇ ਰਸਤੇ ਸ਼ਾਹਬਾਦ ਮਾਰਕੰਡਾ ਵਾਲੀ ਸੜਕ ਤੋਂ ਜਾਇਆ ਜਾ ਸਕਦਾ ਹੈ। ਸਢੌਰਾ ਕਸਬਾ ਮਹਿਮੂਦ ਗਜ਼ਨਵੀ ਦੇ ਸਮੇਂ ਅਬਾਦ ਹੋਇਆ ਸੀ। ਇਹ ਨਗਰ ਖੁਸ਼ਕ ਇਲਾਕੇ ਵਿਚ ਹੈ। ਇੱਥੇ ਕੋਈ ਦਸਤਕਾਰੀ ਵੀ ਨਹੀਂ ਹੈ। ਆਲੇ-ਦੁਆਲੇ ਦਾ ਇਲਾਕਾ ਵੀ ਘੱਟ ਉਪਜਾਊ ਹੈ। ਬੋਧੀਆਂ ਦੇ ਸਮੇਂ ਇਹ ਉਨ੍ਹਾਂ ਦਾ ਧਰਮ ਅਸਥਾਨ ਸੀ ਜਿਸ ਨੂੰ ਸਾਧਾਵਰ ਕਿਹਾ ਜਾਂਦਾ ਸੀ, ਜੋ ਬਦਲ ਕੇ ਸਾਧੂਬੜਾ ਹੋ ਗਿਆ। ਪੁਰਾਣੇ ਸਮਿਆਂ ਤੋਂ ਹੀ ਸਢੌਰਾ ਉਨ੍ਹਾਂ ਯਾਤਰੂਆਂ ਦਾ ਪੜਾਅ ਰਿਹਾ ਹੈ ਜੋ ਪਾਰਲੇ ਪਹਾੜ ਵਿਚਲੇ ਤੀਰਥਾਂ ਨੂੰ ਜਾਇਆ ਕਰਦੇ ਸਨ, ਜਿਸ ਕਰਕੇ ਇਸ ਨਗਰ ਨੂੰ 'ਸਾਧੂ ਰਾਹੀ' ਅਰਥਾਤ 'ਸਾਧੂ ਸੰਤਾਂ ਦਾ ਮਾਰਗ' ਕਿਹਾ ਜਾਂਦਾ ਸੀ ਜੋ ਸਮੇਂ ਨਾਲ ਬਦਲਦਾ-ਬਦਲਦਾ ਸਢੌਰਾ ਹੋ ਗਿਆ ਹੈ। ਇੱਥੋਂ ਦੇ ਪ੍ਰਸਿੱਧ ਪੀਰ ਬੁੱਧੂ ਸ਼ਾਹ ਕਰਕੇ ਸਢੌਰਾ ਸਾਰੀ ਦੁਨੀਆ ਭਰ ਵਿਚ ਮਸ਼ਹੂਰ ਹੈ।

ਪੀਰ ਬੁੱਧੂ ਸ਼ਾਹ ਜੀ ਸਦਾ ਰੱਬ ਦੀ ਰਜ਼ਾ ਵਿਚ ਰਹਿਣ ਵਾਲੇ ਬਹੁਤ ਹੀ ਨੇਕ-ਦਿਲ ਇਨਸਾਨ ਸਨ, ਜਿਨ੍ਹਾਂ ਦਾ ਅਸਲ ਨਾਂ ਸੱਯਦ ਬਦਰੁਦੀਨ ਸੀ। ਪੀਰੂ ਬੁੱਧੂ ਸ਼ਾਹ ਜੀ ਦਾ ਜਨਮ ਸਢੌਰਾ ਦੇ ਵਸਨੀਕ ਸੱਯਦ ਗੁਲਾਮ ਸ਼ਾਹ ਦੇ ਘਰ ਹੋਇਆ ਸੀ। ਆਪ ਜੀ ਦਾ ਖ਼ਾਨਦਾਨ ਰੱਜਿਆ-ਪੁੱਜਿਆ ਸੱਯਦ ਖ਼ਾਨਦਾਨ ਸੀ। ਆਪ ਜੀ ਦਾ ਰੁਝਾਨ ਵਧੇਰੇ ਰੂਹਾਨੀਅਤ ਵੱਲ ਸੀ। ਇਸ ਖ਼ਾਨਦਾਨ ਨੂੰ ਮੁਗ਼ਲ ਰਾਜ ਵੱਲੋਂ ਜਾਗੀਰ ਮਿਲੀ ਹੋਈ ਸੀ। ਆਪ ਬਚਪਨ ਤੋਂ ਹੀ ਚੁੱਪ-ਚਾਪ ਰਹਿਣ ਵਾਲੇ ਮਸਤ ਸੁਭਾਅ ਦੇ ਮਾਲਕ ਸਨ ਇਸ ਕਰਕੇ ਲੋਕਾਂ ਨੇ ਇਨ੍ਹਾਂ ਨੂੰ 'ਬੁੱਧੂ ਸ਼ਾਹ' ਕਹਿਣਾ ਸ਼ੁਰੂ ਕਰ ਦਿੱਤਾ। ਇਨ੍ਹਾਂ ਦੇ ਪੂਰਵਜ ਸਮਾਣੇ ਨਗਰ ਤੋਂ ਆ ਕੇ ਸਢੌਰੇ ਨਗਰ ਵਿਚ ਅਬਾਦ ਹੋਏ ਸਨ। ਸਢੌਰੇ ਜਿਸ ਮੁਹੱਲੇ ਵਿਚ ਆ ਕੇ ਰਹਿਣ ਲੱਗੇ ਸਨ ਉਹ ਮੁਹੱਲਾ ਸੱਯਦਾਂ ਵਾਲੇ ਮੁਹੱਲੇ ਦੇ ਨਾਂ ਨਾਲ ਪ੍ਰਸਿੱਧ ਹੋ ਗਿਆ ਸੀ। ਪੀਰ ਬੁੱਧੂ ਸ਼ਾਹ ਜੀ ਦਾ ਨਿਕਾਹ ੧੭-੧੮ ਸਾਲ ਦੀ ਉਮਰ ਵਿਚ ਸ਼ਾਹੀ ਸੈਨਾ ਦੇ ਉੱਚ-ਅਧਿਕਾਰੀ ਸੈਦ ਖਾਨ ਦੀ ਭੈਣ ਨਸੀਰਾਂ ਨਾਲ ਹੋਇਆ। ਆਪ ਜੀ ਦੇ ਘਰ ਚਾਰ ਪੁੱਤਰ-- ਸੱਯਦ ਅਸ਼ਰਫ, ਸੱਯਦ ਮੁਹੰਮਦ

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ।*

ਸ਼ਾਹ, ਸੱਯਦ ਮੁਹੰਮਦ ਬਖਸ਼ ਅਤੇ ਸਯਦ ਸ਼ਾਹ ਹੁਸੈਨ ਦਾ ਜਨਮ ਹੋਇਆ। ਪੀਰ ਬੁੱਧੂ ਸ਼ਾਹ ਦੀ ਸਾਰੇ ਇਲਾਕੇ ਵਿਚ ਬਹੁਤ ਇੱਜ਼ਤ ਸੀ। ਪੀਰ ਬੁੱਧੂ ਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸ਼ਰਧਾਲੂ ਸੀ। ਜਦੋਂ ਪੀਰ ਜੀ ਨੂੰ ਇਸ ਗੱਲ ਦਾ ਪਤਾ ਲੱਗਾ ਕਿ ਗੁਰੂ ਜੀ ਨੇ ਨਾਹਨ ਰਿਆਸਤ ਵਿਚ ਪਾਉਂਟਾ ਸਾਹਿਬ ਨਾਂ ਦਾ ਨਵਾਂ ਨਗਰ ਅਬਾਦ ਕੀਤਾ ਹੈ ਤਾਂ ਉਸ ਅੰਦਰ ਗੁਰੂ ਜੀ ਦੇ ਦਰਸ਼ਨਾਂ ਦੀ ਰੀਝ ਹੋਰ ਵਧੇਰੇ ਜ਼ੋਰ ਫੜ ਗਈ ਅਤੇ ਦਿਨ-ਪ੍ਰਤੀ-ਦਿਨ ਗੁਰੂ ਜੀ ਦੇ ਦਰਸ਼ਨਾਂ ਦੀ ਭੁੱਖ ਹੋਰ ਵਧਦੀ ਗਈ। ਸੋ ਇਕ ਦਿਨ ਪੀਰ ਜੀ ਆਪਣੇ ਮੁਰੀਦਾਂ ਨੂੰ ਨਾਲ ਲੈ ਕੇ ਪਾਉਂਟਾ ਸਾਹਿਬ ਪਹੁੰਚ ਗਏ। ਗੁਰੂ ਜੀ ਦੇ ਦਰਸ਼ਨ ਕਰ ਕੇ ਪੀਰ ਜੀ ਧੰਨ ਹੋ ਗਏ। ਗੁਰੂ ਜੀ ਨਾਲ ਬਚਨ-ਬਿਲਾਸ ਕਰ ਕੇ ਉਹ ਗੁਰੂ ਜੀ ਦੇ ਹੀ ਹੋ ਕੇ ਰਹਿ ਗਏ। ਗੁਰੂ ਜੀ ਦੇ ਦਰਸ਼ਨ ਕਰ ਕੇ ਉਹ ਬੜੇ ਪ੍ਰਸੰਨਚਿੱਤ ਹੋਏ। ਜਦੋਂ ਕੱਟੜ ਮੁਸਲਮਾਨਾਂ ਨੂੰ ਇਸ ਗੱਲ ਦਾ ਪਤਾ ਲੱਗਾ ਤਾਂ ਉਨ੍ਹਾਂ ਨੇ ਮਨ ਵਿਚ ਬਹੁਤ ਬੁਰਾ ਮਨਾਇਆ। ਕਈ ਤਾਂ ਉਨ੍ਹਾਂ ਵਿੱਚੋਂ ਪੀਰ ਜੀ ਨੂੰ 'ਕਾਫ਼ਰ' ਤਕ ਕਹਿਣ ਲੱਗ ਪਏ। ਪੀਰ ਬੁੱਧੂ ਸ਼ਾਹ ਤਾਂ ਰੱਬ ਦੇ ਰੰਗ ਵਿਚ ਰੰਗੀ ਰੂਹ ਸਨ। ਉਨ੍ਹਾਂ ਨੇ ਕਿਸੇ ਦੀ ਕੋਈ ਪਰਵਾਹ ਨਹੀਂ ਕੀਤੀ ਤੇ ਸੰਗਤਾਂ ਨੂੰ ਗੁਰੂ ਜੀ ਦੇ ਦੱਸੇ ਸੱਚ ਦੇ ਰਾਹ 'ਤੇ ਚੱਲਣ ਦੀ ਪ੍ਰੇਰਨਾ ਕਰਦੇ ਰਹੇ।

ਇਕ ਦਿਨ ਕਰਨਾਲ ਨੇੜੇ ਦੇ ਪਿੰਡ ਦਾਮਲਾ ਦੇ ਕਾਲਾ ਖਾਨ, ਭੀਖਨ ਖਾਨ, ਨਿਜ਼ਾਬਤ ਖਾਨ ਨਾਲ ੭੦੦ ਦੇ ਕਰੀਬ ਪਠਾਣ ਪੀਰ ਬੁੱਧੂ ਸ਼ਾਹ ਜੀ ਪਾਸ ਆਣ ਹੱਥ ਜੋੜ ਤਰਲੇ ਕਰਨ ਲੱਗੇ ਕਿ ਬਾਦਸ਼ਾਹ ਔਰੰਗਜ਼ੇਬ ਨੇ ਉਨ੍ਹਾਂ ਨੂੰ ਨੌਕਰੀ ਤੋਂ ਕੱਢ ਦਿੱਤਾ ਹੈ ਤੇ ਉਹ ਬੇਰੁਜ਼ਗਾਰ ਹੋ ਕੇ ਟਕੇ-ਟਕੇ ਨੂੰ ਤਰਸ ਰਹੇ ਹਨ। ਕਿਰਪਾ ਕਰ ਉਨ੍ਹਾਂ ਦੀ ਮਦਦ ਕੀਤੀ ਜਾਵੇ ਨਹੀਂ ਤਾਂ ਉਨ੍ਹਾਂ ਦੇ ਬਾਲ-ਬੱਚੇ ਸਭ ਭੁੱਖੇ ਮਰ ਜਾਣਗੇ। ਪੀਰ ਜੀ ਉਨ੍ਹਾਂ ਦੀ ਹਾਲਤ 'ਤੇ ਤਰਸ ਖਾ ਕੇ ਉਨ੍ਹਾਂ ਨੂੰ ਗੁਰੂ ਜੀ ਪਾਸ ਲੈ ਆਏ ਤੇ ਕਹਿਣ ਲੱਗੇ, "ਸੱਚੇ ਪਾਤਸ਼ਾਹ ਜੀਓ! ਤੁਸੀਂ ਸੱਚ ਦੀ ਰਾਖੀ ਲਈ ਫ਼ੌਜ ਤਿਆਰ ਕਰ ਰਹੇ ਹੋ ਉਸ ਵਿਚ ਇਨ੍ਹਾਂ ਪਠਾਣਾਂ ਨੂੰ ਵੀ ਭਰਤੀ ਕਰ ਲਵੋ।" ਗੁਰੂ ਜੀ ਨੇ ਆਪਣੀ ਪਾਰਖੂ ਅੱਖ ਨਾਲ ਉਨ੍ਹਾਂ ਪਠਾਣਾਂ ਵੱਲ ਤੱਕਿਆ ਤਾਂ ਸਾਰਿਆਂ ਨੇ ਨੀਵੀਆਂ ਪਾ ਲਈਆਂ। ਗੁਰੂ ਜੀ ਸਮਝ ਗਏ ਦਾਲ ਵਿਚ ਕੁਝ ਕਾਲਾ ਹੈ ਪਰ ਫਿਰ ਵੀ ਉਨ੍ਹਾਂ ਨੇ ਪੀਰ ਜੀ ਦੀ ਇੱਜ਼ਤ ਕਰਦਿਆਂ ਇਨ੍ਹਾਂ ਪਠਾਣਾਂ 'ਚੋਂ ਕਾਲੇ ਖਾਂ, ਨਿਜਾਬਤ ਖਾਂ ਅਤੇ ਉਮਰ ਖਾਂ ਨੂੰ ਪੰਜ ਰੁਪਏ ਪ੍ਰਤੀ ਦਿਨ ਅਤੇ ਬਾਕੀਆਂ ਨੂੰ ਇਕ ਰੁਪਏ ਪ੍ਰਤੀ ਦਿਨ ਦੀ ਤਨਖਾਹ 'ਤੇ ਆਪਣੇ ਪਾਸ ਨੌਕਰ ਰੱਖ ਲਿਆ।

ਭਾਈ ਵੀਰ ਸਿੰਘ ਅਨੁਸਾਰ, "ਪੀਰ ਬੁੱਧੂ ਸ਼ਾਹ ਜੀ ਪਾਸ ਜੋ ਪਠਾਣ ਆਏ ਸਨ ਉਹ ਕਹਿੰਦੇ ਸਨ ਕਿ ਔਰੰਗਜ਼ੇਬ ਨੇ ਉਨ੍ਹਾਂ ਨੂੰ ਨੌਕਰੀ ਤੋਂ ਕੱਢ ਦਿੱਤਾ ਹੈ। ਦਰਅਸਲ ਇਹ ਇਕ ਚਾਲ ਸੀ। ਔਰੰਗਜ਼ੇਬ ਨੂੰ ਗੁਰੂ ਜੀ ਦੀ ਵਧ ਰਹੀ ਲੋਕਪ੍ਰਿਯਤਾ ਦੀਆਂ ਖ਼ਬਰਾਂ ਪਹੁੰਚ ਰਹੀਆਂ ਸਨ ਅਤੇ ਔਰੰਗਜ਼ੇਬ ਨੂੰ ਇਹ ਵੀ ਪਤਾ ਸੀ ਕਿ ਪੀਰ

ਬੁੱਧੂ ਸ਼ਾਹ ਬਹੁਤ ਰਹਿਮ-ਦਿਲ ਫਕੀਰ ਹੈ। ਉਹ ਇਨ੍ਹਾਂ ਪਠਾਣਾਂ ਦੀ ਚਾਲ ਵਿਚ ਫਸ ਕੇ ਇਨ੍ਹਾਂ ਨੂੰ ਜ਼ਰੂਰ ਗੁਰੂ ਜੀ ਪਾਸ ਨੌਕਰ ਰਖਵਾ ਦੇਣਗੇ ਅਤੇ ਜਦੋਂ ਕਦੇ ਵੀ ਜੰਗ ਦਾ ਮਹੌਲ ਬਣਿਆ ਤਾਂ ਇਹ ਪਠਾਣ ਗੁਰੂ ਜੀ ਨਾਲ ਧੋਖਾ ਕਰ ਕੇ ਜੰਗ ਸ਼ੁਰੂ ਹੋਣ ਸਾਰ ਹੀ ਮੈਦਾਨ ਛੱਡ ਕੇ ਭੱਜ ਜਾਣਗੇ। "

ਗੜਵਾਲ ਦੇ ਰਾਜਾ ਫਤਿਹ ਸ਼ਾਹ ਦੀ ਲੜਕੀ ਦੀ ਮੰਗਣੀ ਕਹਿਲੂਰ ਰਿਆਸਤ ਦੇ ਰਾਜਾ ਭੀਮ ਚੰਦ ਦੇ ਲੜਕੇ ਨਾਲ ਤੈਅ ਹੋ ਗਈ। ਰਾਜਾ ਫਤਿਹ ਸ਼ਾਹ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨਾਹਨ ਦੇ ਰਾਜੇ ਮੇਦਨੀ ਪ੍ਰਕਾਸ਼ ਨਾਲ ਸੁਲਾਹ ਕਰਵਾ ਦਿੱਤੀ ਸੀ ਪਰ ਭੀਮ ਚੰਦ ਗੁਰੂ ਜੀ ਨਾਲ ਖਾਰ ਖਾਂਦਾ ਸੀ। ਜਦੋਂ ਉਸ ਦੀ ਰਿਸ਼ਤੇਦਾਰੀ ਫਤਿਹ ਸ਼ਾਹ ਨਾਲ ਬਣ ਗਈ ਤਾਂ ਉਹ ਆਪਣੇ ਆਪ ਨੂੰ ਹੋਰ ਤਾਕਤਵਰ ਸਮਝਣ ਲੱਗ ਪਿਆ। ਉਹ ਇਹ ਵੀ ਜਾਣਦਾ ਸੀ ਕਿ ਰਾਜਾ ਫਤਿਹ ਸ਼ਾਹ ਗੁਰੂ ਜੀ ਦਾ ਬਹੁਤ ਆਦਰ-ਮਾਣ ਕਰਦਾ ਹੈ। ਸ਼ਾਦੀ ਦਾ ਸੱਦਾ-ਪੱਤਰ ਰਾਜਾ ਫਤਿਹ ਸ਼ਾਹ ਵੱਲੋਂ ਗੁਰੂ ਜੀ ਨੂੰ ਵੀ ਭੇਜਿਆ ਗਿਆ। ਇਸ ਗੱਲ ਤੋਂ ਰਾਜਾ ਭੀਮ ਚੰਦ ਭੜਕ ਗਿਆ। ਗੱਲ ਇੱਥੋਂ ਤਕ ਵਧ ਗਈ ਕਿ ਰਾਜਾ ਭੀਮ ਚੰਦ ਰਿਸ਼ਤੇ ਲਈ ਜਵਾਬ ਦੇਣ ਨੂੰ ਤਿਆਰ ਹੋ ਗਿਆ। ਗੁਰੂ ਜੀ ਨੇ ਵੀ ਸਾਰੇ ਮਹੌਲ ਦਾ ਅੰਦਾਜ਼ਾ ਲਾ ਕੇ ਆਪ ਸ਼ਾਦੀ ਵਿਚ ਜਾਣਾ ਠੀਕ ਨਾ ਸਮਝਦਿਆਂ ਹੋਇਆਂ ਦੀਵਾਨ ਨੰਦ ਚੰਦ ਨੂੰ ਰਾਜਾ ਫਤਿਹ ਸ਼ਾਹ ਦੀ ਲੜਕੀ ਲਈ ਸ਼ਗਨ ਅਤੇ ਤੰਬੋਲ ਦੇ ਕੇ ਭੇਜ ਦਿੱਤਾ। ਰਾਜਾ ਭੀਮ ਚੰਦ ਨੇ ਆਪਣੇ ਸਾਥੀਆਂ ਨਾਲ ਰਲ ਕੇ ਦੀਵਾਨ ਨੰਦ ਚੰਦ ਦਾ ਨਿਰਾਦਰ ਕਰਨਾ ਸ਼ੁਰੂ ਕਰ ਦਿੱਤਾ। ਦੀਵਾਨ ਨੰਦ ਚੰਦ ਨੇ ਬਦਲੇ ਹਾਲਾਤ ਦੇਖ ਕੇ ਤੰਬੋਲ ਅਤੇ ਸ਼ਗਨ ਦੀਆਂ ਵਸਤਾਂ ਨੂੰ ਸਾਂਭ ਕੇ ਪਾਉਂਟਾ ਸਾਹਿਬ ਵੱਲ ਨੂੰ ਜਾਣਾ ਠੀਕ ਸਮਝਿਆ। ਰਾਜਾ ਭੀਮ ਚੰਦ ਦੇ ਸਾਥੀਆਂ ਨੇ ਉਸ ਨੂੰ ਰਸਤੇ ਵਿਚ ਲੁੱਟਣ ਦੀ ਯੋਜਨਾ ਵੀ ਬਣਾਈ ਪਰ ਦੀਵਾਨ ਨੰਦ ਚੰਦ ਪਹਿਲਾਂ ਹੀ ਚੌਕਸ ਹੋ ਚੁੱਕਾ ਸੀ ਅਤੇ ਉਸ ਨੇ ਰਾਜਾ ਭੀਮ ਚੰਦ ਦੀ ਇਕ ਨਾ ਚੱਲਣ ਦਿੱਤੀ। ਦੀਵਾਨ ਨੰਦ ਚੰਦ ਨੇ ਆ ਕੇ ਗੁਰੂ ਜੀ ਨੂੰ ਸਾਰੀ ਘਟਨਾ ਦੇ ਬਾਰੇ ਦੱਸ ਦਿੱਤਾ। ਗੁਰੂ ਜੀ ਨੇ ਹਾਲਾਤ ਦਾ ਅੰਦਾਜ਼ਾ ਲਾ ਕੇ ਸਿੱਖ ਫ਼ੌਜਾਂ ਨੂੰ ਤਿਆਰ-ਬਰ-ਤਿਆਰ ਰਹਿਣ ਦਾ ਆਦੇਸ਼ ਦੇ ਦਿੱਤਾ।

ਰਾਜਾ ਫਤਿਹ ਸ਼ਾਹ ਆਪਣੇ ਚੋਟੀ ਦੇ ਯੋਧੇ ਲੈ ਕੇ ਪਾਉਂਟਾ ਸਾਹਿਬ 'ਤੇ ਚੜ੍ਹਾਈ ਕਰ ਕੇ ਆ ਗਿਆ। ਉਸ ਨੇ ਜਮਨਾ ਦੇ ਕੰਢੇ 'ਤੇ ਆ ਕੇ ਆਪਣੇ ਮੋਰਚੇ ਲਾ ਲਏ। ਸੂਹੀਆਂ ਨੇ ਗੁਰੂ ਜੀ ਨੂੰ ਸਾਰੀ ਖ਼ਬਰ ਆਣ ਦੱਸੀ। ਗੁਰੂ ਜੀ ਨੇ ਸਿੱਖਾਂ ਨੂੰ ਚੜ੍ਹਦੀ ਕਲਾ ਵਿਚ ਰਹਿਣ ਦੀ ਪ੍ਰੇਰਨਾ ਕੀਤੀ। ਕੋਈ ਪੰਜ ਹਜ਼ਾਰ ਦੀ ਗਿਣਤੀ ਵਿਚ ਸਿੱਖ ਇਕੱਠੇ ਹੋ ਗਏ। ਗੁਰੂ ਜੀ ਨੇ ਇਨ੍ਹਾਂ ਨੂੰ ਹਜ਼ਾਰ-ਹਜ਼ਾਰ ਦੀਆਂ ਪੰਜ ਟੁੱਕੜੀਆਂ ਵਿਚ ਵੰਡ ਦਿੱਤਾ। ਹਰ ਇਕ ਟੁੱਕੜੀ ਦਾ ਇਕ ਜਥੇਦਾਰ ਥਾਪ ਦਿੱਤਾ।

ਗੁਰੂ ਜੀ ਨੇ ਪੂਰੀ ਵਿਉਂਤਬੰਦੀ ਨਾਲ ਫੈਸਲਾ ਕੀਤਾ ਕਿ ਪਾਉਂਟਾ ਸਾਹਿਬ ਤੋਂ ੨੦ ਕਿਲੋਮੀਟਰ ਦੂਰ ਭੰਗਾਣੀ ਦੇ ਮੈਦਾਨ ਵਿਚ ਦੁਸ਼ਮਣ ਫ਼ੌਜਾਂ ਨਾਲ ਦੋ ਹੱਥ ਕੀਤੇ ਜਾਣਗੇ।

ਗੁਰੂ ਜੀ ਦੀਆਂ ਤਿਆਰ-ਬਰ-ਤਿਆਰ ਲਾਡਲੀਆਂ ਫ਼ੌਜਾਂ ਨੇ ਭੰਗਾਣੀ ਵੱਲ ਨੂੰ ਕੂਚ ਕਰ ਦਿੱਤਾ। ਜਦੋਂ ਉਨ੍ਹਾਂ ਪਠਾਣਾਂ ਨੂੰ ਪਤਾ ਲੱਗਾ ਜੋ ਪੀਰ ਬੁੱਧੂ ਸ਼ਾਹ ਜੀ ਦੀ ਸਿਫਾਰਸ਼ 'ਤੇ ਗੁਰੂ ਜੀ ਨੇ ਫ਼ੌਜ ਵਿਚ ਭਰਤੀ ਕੀਤੇ ਸਨ ਕਿ ਜੰਗ ਹੋਣ ਵਾਲੀ ਹੈ ਤਾਂ ਉਨ੍ਹਾਂ ਵਿੱਚੋਂ ਕਾਲੇ ਖਾਂ ਨੂੰ ਛੱਡ ਕੇ ਬਾਕੀ ਦੇ ਸਾਰੇ ਪਠਾਣ ਹਰਨ ਹੋ ਗਏ। ਇਸ ਸੰਬੰਧ ਵਿਚ ਭਾਈ ਸੰਤੋਖ ਸਿੰਘ 'ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ' ਵਿਚ ਲਿਖਦੇ ਹਨ:

*ਉਪਾਲੰਭ ਬਹੁ ਤਿਸੈ ਪਠਾਏ। ਨੌਕਰ ਜੇ ਪਠਾਨ ਰਖਵਾਏ।*
*ਪਾਵਿਤ ਰਹੇ ਰੋਜ ਦਰਮਾਹਾ। ਧਨ ਗਨ ਲੀਨਸਿ ਅਪਨੇ ਪਾਹਾ।*
*ਅਬਹਿ ਜੰਗ ਕੋ ਕਾਰਜ ਪਰਯੋ। ਦੇਖਿ ਗੀਦੀਅਨ ਕੋ ਮਨ ਡਰਯੋ।*
*ਲਖਿ ਰਾਜਨ ਕੀ ਸੈਨ ਘਨੇਰੀ। ਬਨਿ ਕਾਤੁਰ ਚਢਿਗੈ ਤਿਸ ਬੇਰੀ।*

ਗੁਰੂ ਜੀ ਦੀ ਫ਼ੌਜ ਵਿਚ ਸੰਗਤਾਂ ਹੁੰਮ-ਹੁੰਮਾ ਕੇ ਪੁੱਜ ਰਹੀਆਂ ਸਨ। ਜਿਸ ਨੂੰ ਪਤਾ ਲੱਗਦਾ ਕਿ ਫਤਿਹ ਸ਼ਾਹ ਗੁਰੂ ਜੀ 'ਤੇ ਚੜ੍ਹਾਈ ਕਰ ਕੇ ਆਇਆ ਹੈ ਉਹ ਹੱਥ ਵਿਚ ਜੋ ਵੀ ਸ਼ਸਤਰ ਆਉਂਦਾ ਲੈ ਕੇ ਗੁਰੂ ਜੀ ਨਾਲ ਤੁਰ ਪੈਂਦਾ ਸੀ। ਭਾਈ ਸੰਗੋ ਸ਼ਾਹ, ਭਾਈ ਜੀਤ ਮੱਲ, ਭਾਈ ਗੁਲਾਬ ਚੰਦ, ਭਾਈ ਗੰਗਾ ਰਾਮ ਵਰਗੇ ਸੂਰਮੇ ਗੁਰੂ ਜੀ ਦੀ ਫ਼ੌਜ ਵਿਚ ਸਨ। ਜੰਗ ਸ਼ੁਰੂ ਹੋਣ ਤੋਂ ਪਹਿਲਾਂ ਗੁਰੂ ਜੀ ਨੇ ਭਾਈ ਦਯਾ ਰਾਮ ਜੀ ਨੂੰ ਦੁਸ਼ਮਣ ਦੀ ਫ਼ੌਜ ਦੀ ਸੂਹ ਲੈ ਕੇ ਆਉਣ ਲਈ ਭੇਜਿਆ। ਭਾਈ ਦਯਾ ਰਾਮ ਜੀ ਨੇ ਦੁਸ਼ਮਣ ਦੀ ਫ਼ੌਜ ਦਾ ਪੂਰਾ ਜ਼ਾਇਜ਼ਾ ਲੈ ਕੇ ਗੁਰੂ ਜੀ ਪਾਸ ਹਾਜ਼ਰ ਹੋ ਕੇ ਦੱਸਿਆ, "*ਪਾਤਸ਼ਾਹ ਜੀਓ! ਪਿਛਲੇ ਪਾਸੇ ਦੁਸ਼ਮਣ ਦੀ ਫ਼ੌਜ ਕਤਾਰਾਂ ਬਣਾ ਕੇ ਖੜ੍ਹੀ ਹੈ। ਪਠਾਣ ਜੋ ਸਾਡੀ ਫ਼ੌਜ ਵਿੱਚੋਂ ਭੱਜ ਗਏ ਨੇ ਉਹ ਦੁਸ਼ਮਣ ਦੀ ਫ਼ੌਜ ਨਾਲ ਮਿਲੇ ਹੋਏ ਨੇ। ਇਹ ਪਠਾਣ ਹੁਣ ਸੱਜੇ ਪਾਸੇ ਗੋਲਾਈ ਵਿਚ ਖੜ੍ਹੇ ਹਨ ਅਤੇ ਸਾਡੇ ਨਾਲ ਲੜਾਈ ਕਰਨ ਲਈ ਤਿਆਰ ਹਨ। ਸਾਰਿਆਂ ਤੋਂ ਪਿੱਛੇ ਰਾਜਾ ਫਤਿਹ ਸ਼ਾਹ ਆਪਣੀ ਫ਼ੌਜ ਨਾਲ ਖੜ੍ਹਾ ਹੈ। ਰਾਜਾ ਹਰੀ ਚੰਦ ਹੰਡੂਰੀਆ ਸਾਰਿਆਂ ਤੋਂ ਅੱਗੇ ਖੜ੍ਹਾ ਹੈ।*"

ਗੁਰੂ ਜੀ ਨੇ ਸਾਰੀ ਸਥਿਤੀ ਦਾ ਜਾਇਜ਼ਾ ਲੈ ਲਿਆ ਸੀ। ਉਨ੍ਹਾਂ ਨੇ ਆਪਣੇ ਜਰਨੈਲਾਂ ਨੂੰ ਥਾਂਵਾਂ ਦੱਸ ਕੇ ਡਟ ਜਾਣ ਲਈ ਕਹਿ ਦਿੱਤਾ। ਭਾਈ ਸੰਗੋ ਸ਼ਾਹ ਨੂੰ ਗੁਰੂ ਜੀ ਨੇ ਹੁਕਮ ਦਿੱਤਾ ਕਿ ਉਹ ਅੱਧੀ ਫ਼ੌਜ ਨੂੰ ਲੈ ਕੇ ਅੱਗੇ ਵੱਲ ਨੂੰ ਚਾਲੇ ਪਾ ਦੇਵੇ ਅਤੇ ਇਕ ਵੱਡਾ ਰਣਥੰਮ ਮੈਦਾਨ ਵਿਚ ਗੱਡ ਦਿੱਤਾ। ਸਾਰੇ ਯੋਧਿਆਂ ਨੂੰ ਹੁਕਮ ਦਿੱਤਾ ਕਿ ਕੋਈ ਵੀ ਇਸ ਤੋਂ ਪਿੱਛੇ ਨਾ ਆਵੇ।

ਗੁਰੂ ਜੀ ਆਪ ਤੀਰਾਂ ਦੇ ਭੱਥੇ ਭਰ ਕੇ ਉੱਚੇ ਟਿੱਬੇ 'ਤੇ ਡਟ ਗਏ, ਜਿੱਥੋਂ

ਦੁਸ਼ਮਣ ਦੀ ਫ਼ੌਜ 'ਤੇ ਸਿੱਧਾ ਵਾਰ ਕੀਤਾ ਜਾ ਸਕਦਾ ਸੀ। ਜੰਗ ਸ਼ੁਰੂ ਹੋ ਗਈ। ਪੀਰ ਬੁੱਧੂ ਸ਼ਾਹ ਜੀ ਪਾਸ ਪਠਾਣਾਂ ਦੀ ਗ਼ੱਦਾਰੀ ਦੀ ਖ਼ਬਰ ਪਹੁੰਚ ਚੁੱਕੀ ਸੀ। ਖ਼ਬਰ ਮਿਲਦੇ ਸਾਰ ਹੀ ਪੀਰ ਜੀ ਆਪਣੇ ੭੦੦ ਮੁਰੀਦਾਂ ਅਤੇ ਚਾਰ ਪੁੱਤਰਾਂ ਅਤੇ ਭਰਾਵਾਂ ਨੂੰ ਨਾਲ ਲੈ ਕੇ ਜੰਗ ਦੇ ਮੈਦਾਨ ਵਿਚ ਪਹੁੰਚ ਗਏ। ਉਨ੍ਹਾਂ ਨੇ ਗੁਰੂ ਜੀ ਦੀ ਫ਼ੌਜ ਨਾਲ ਰਲ ਕੇ ਦੁਸ਼ਮਣ ਫ਼ੌਜ ਵਿਚ ਭਾਜੜਾਂ ਪਾ ਦਿੱਤੀਆਂ। ਪੀਰ ਜੀ ਨੇ ਜਮਨਾ ਦੇ ਕਿਨਾਰੇ ਵਾਲੇ ਪਾਸੇ ਵੈਰੀ ਦਲ ਦੇ ਅਨੇਕਾਂ ਹੱਲਿਆਂ ਨੂੰ ਠੱਲ ਪਾਈ। ਪਹਾੜੀ ਰਾਜਿਆਂ ਦੇ ਪੈਰ ਉਖੜ ਗਏ ਸਨ। ਇਸ ਜੰਗ ਵਿਚ ਪੀਰ ਬੁੱਧੂ ਸ਼ਾਹ ਜੀ ਦੇ ਦੋ ਸਪੁੱਤਰ ਅਸ਼ਰਫ ਸ਼ਾਹ ਅਤੇ ਮੁਹੰਮਦ ਸ਼ਾਹ, ਇਕ ਭਰਾ ਭੂਰੇ ਸ਼ਾਹ ਸਮੇਤ ਅਨੇਕਾਂ ਮੁਰੀਦ ਸ਼ਹੀਦੀਆਂ ਪ੍ਰਾਪਤ ਕਰ ਗਏ। ਗੁਰੂ ਜੀ ਦੀ ਫ਼ੌਜ ਵਿਚ ਮਹੰਤ ਕ੍ਰਿਪਾਲ ਦਾਸ, ਲਾਲ ਚੰਦ ਹਲਵਾਈ ਆਪਣੇ ਖੁਰਚਣੇ ਅਤੇ ਕੁੱਤਕੇ ਨਾਲ ਹੀ ਦੁਸ਼ਮਣਾਂ ਦਾ ਸਫਾਇਆ ਕਰਦੇ ਜਾ ਰਹੇ ਸਨ। ਜਦੋਂ ਮਹੰਤ ਕ੍ਰਿਪਾਲ ਦਾਸ ਨੇ ਆਪਣੇ ਘੋੜੇ 'ਤੇ ਬੈਠਿਆਂ ਉੱਪਰ ਵੱਲ ਉੱਠ ਕੇ ਦੋਵੇਂ ਹੱਥਾਂ ਨਾਲ ਸੋਟੇ ਨੂੰ ਫੜ ਕੇ ਹਯਾਤ ਖਾਂ ਦੇ ਸਿਰ ਵਿਚ ਮਾਰਿਆ ਤਾਂ ਉਹ ਉੱਥੇ ਹੀ ਚਿੱਤ ਹੋ ਗਿਆ। ਇਹ ਦੇਖ ਕੇ ਦੁਸ਼ਮਣ ਦੀਆਂ ਫ਼ੌਜਾਂ ਵਿਚ ਭਗਦੜ ਮੱਚ ਗਈ। ਦੁਸ਼ਮਣ ਫ਼ੌਜ ਹੈਰਾਨ ਸੀ ਕਿ ਗੁਰੂ ਜੀ ਦੇ ਸਿੱਖ ਡੰਡੇ ਸੋਟਿਆਂ ਨਾਲ ਹੀ ਸਫਾਇਆ ਕਰਦੇ ਜਾ ਰਹੇ ਹਨ।

ਗੁਰੂ ਜੀ ਦੇ ਸਿੱਖਾਂ ਨੇ ਜਿੱਤ ਦੇ ਨਿਸ਼ਾਨ ਸਾਹਿਬ ਝੁਲਾ ਦਿੱਤੇ। ਗੁਰੂ ਜੀ ਨੇ ਇਸ ਜੰਗ ਵਿਚ ਸ਼ਹੀਦ ਹੋਏ ਸਿੱਖਾਂ ਦੇ ਸਰੀਰ ਚੁਕਵਾ ਕੇ ਪਾਉਂਟਾ ਸਾਹਿਬ ਲੈ ਆਂਦੇ ਅਤੇ ਇਨ੍ਹਾਂ ਦਾ ਆਪਣੇ ਹੱਥੀਂ ਸਸਕਾਰ ਜਮਨਾ ਨਦੀ ਦੇ ਕਿਨਾਰੇ 'ਤੇ ਕੀਤਾ। ਪੀਰ ਬੁੱਧੂ ਸ਼ਾਹ ਜੀ ਵੀ ਆ ਗਏ। ਪੀਰ ਬੁੱਧੂ ਸ਼ਾਹ ਜੀ ਦੀ ਕੁਰਬਾਨੀ ਤੋਂ ਖੁਸ਼ ਹੋ ਕੇ ਗੁਰੂ ਜੀ ਨੇ ਕਿਹਾ, "ਪੀਰ ਜੀ! ਤੁਹਾਡੀ ਕੁਰਬਾਨੀ ਨੂੰ ਸਿੱਖ ਪੰਥ ਹਮੇਸ਼ਾਂ ਯਾਦ ਰੱਖੇਗਾ। ਤੁਸੀਂ ਸੱਚ ਲਈ ਆਪਣੇ ਭਰਾ, ਸਪੁੱਤਰ ਤੇ ਮੁਰੀਦ ਵਾਰ ਦਿੱਤੇ ਨੇ! ਅਸੀਂ ਤੁਹਾਡੇ 'ਤੇ ਬਹੁਤ ਖੁਸ਼ ਹਾਂ। ਤੁਸੀਂ ਮੰਗੋ ਜੋ ਚਾਹੁੰਦੇ ਹੋ। ਅਸੀਂ ਤੁਹਾਡੀ ਮੰਗ ਪੂਰੀ ਕਰ ਕੇ ਦਿਲੋਂ ਤੱਸਲੀ ਮਹਿਸੂਸ ਕਰਾਂਗੇ।"

ਪੀਰ ਜੀ ਗੁਰੂ ਜੀ ਦੇ ਬਚਨ ਸੁਣ ਕੇ ਦੋਵੇਂ ਹੱਥ ਜੋੜ ਕੇ ਖਲੋ ਗਏ ਤੇ ਕਹਿਣ ਲੱਗੇ, "ਹੇ ਦੋ ਜਹਾਨਾਂ ਦੇ ਮਾਲਕ ਸੱਚੇ ਪਾਤਸ਼ਾਹ ਜੀਓ! ਆਪ ਜੀ ਦਾ ਦਿੱਤਾ ਬਹੁਤ ਕੁਝ ਹੈ। ਆਪ ਜਿਸ ਨੂੰ ਇਤਨਾ ਆਦਰ ਸਨਮਾਨ ਦੇਵੋ ਉਸ ਨੂੰ ਹੋਰ ਚਾਹੀਦਾ ਵੀ ਕੀ ਹੈ! ਪਰ ਜੇ ਤੁੱਠੇ ਹੀ ਹੋ ਤਾਂ ਆਪਣੇ ਸੀਸ ਦੇ ਕੀਮਤੀ ਰੋਮ ਜੋ ਤੁਹਾਡੇ ਕੰਘੇ ਵਿਚ ਹਨ, ਬਖਸ਼ ਦਿਓ!"

ਇਹ ਕਹਿੰਦਿਆਂ ਪੀਰ ਜੀ ਨੇ ਦੋਵੇਂ ਹੱਥਾਂ ਦਾ ਉਂਝਲਾ ਜਿਹਾ ਬਣਾ ਕੇ ਗੁਰੂ ਜੀ ਅੱਗੇ ਕਰ ਦਿੱਤਾ। ਪੀਰ ਜੀ ਦੀ ਮੰਗ 'ਤੇ ਗੁਰੂ ਜੀ ਨੇ ਆਪਣੇ ਪਵਿੱਤਰ ਕੇਸਾਂ ਸਮੇਤ ਕੰਘਾ ਪੀਰ ਜੀ ਨੂੰ ਬਖਸ਼ ਦਿੱਤਾ।

---

ਪੀਰ ਬੁੱਧੂ ਸ਼ਾਹ ਜੀ ਵੱਲੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਭੰਗਾਣੀ ਦੀ ਜੰਗ ਵਿਚ ਮਦਦ ਕਰਨ ਦੇ ਫਲਸਵਰੂਪ ਦੁਸ਼ਮਣਾਂ ਵੱਲੋਂ ਔਰੰਗਜ਼ੇਬ ਬਾਦਸ਼ਾਹ ਦੇ ਬਹੁਤ ਕੰਨ ਭਰੇ ਗਏ। ਪਹਾੜੀ ਰਾਜਿਆਂ ਨੇ ਇਕੱਤਰਤਾ ਬੁਲਾ ਕੇ ਆਪਣੀ ਹਾਰ ਦੇ ਕਾਰਨਾਂ 'ਤੇ ਵਿਚਾਰ ਕੀਤੀ। ਰਾਜਾ ਫ਼ਤਿਹ ਸ਼ਾਹ ਨੇ ਇਸ ਗੱਲ ਦਾ ਭੇਦ ਦੱਸਿਆ ਕਿ ਪੀਰ ਬੁੱਧੂ ਸ਼ਾਹ ਆਪਣੇ ਸੱਕੇ-ਸੰਬੰਧੀਆਂ ਅਤੇ ਮੁਰੀਦਾਂ ਨਾਲ ਗੁਰੂ ਜੀ ਦੀ ਮਦਦ ਲਈ ਆਇਆ ਸੀ, ਸੋ ਪਹਾੜੀ ਫੌਜਾਂ ਨੂੰ ਦੋ ਪਾਸੇ ਲੜਨਾ ਪੈ ਰਿਹਾ ਸੀ, ਜਿਸ ਕਾਰਨ ਉਨ੍ਹਾਂ ਦੀ ਹਾਰ ਹੋਈ ਹੈ। ਰਾਜਾ ਫਤਿਹ ਸ਼ਾਹ ਨੂੰ ਇਹ ਸੂਚਨਾ ਉਸ ਦੇ ਇਤਬਾਰੀ ਸੂਹੀਏ ਨੇ ਦਿੱਤੀ ਸੀ। ਇਸ ਗੱਲ 'ਤੇ ਸਹਿਮਤ ਹੋ ਕੇ ਪਹਾੜੀ ਰਾਜਿਆਂ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਦਿੱਲੀ ਵਿਖੇ ਸ਼ਿਕਾਇਤ ਲਿਖ ਭੇਜੀ। ਪੀਰ ਬੁੱਧੂ ਸ਼ਾਹ ਦੇ ਰਿਸ਼ਤੇਦਾਰ ਸੈਦ ਖਾਂ ਨੂੰ ਪਤਾ ਲੱਗਾ ਤਾਂ ਉਸ ਨੇ ਇਹ ਸ਼ਿਕਾਇਤ ਬਾਦਸ਼ਾਹ ਪਾਸ ਨਾ ਪਹੁੰਚਣ ਦਿੱਤੀ। ਸਰਹਿੰਦ ਦੇ ਫੌਜਦਾਰ ਨੇ ਸਢੌਰੇ ਦੇ ਹਾਕਮ ਉਸਮਾਨ ਖਾਨ ਨੂੰ ਪੀਰ ਜੀ ਨੂੰ ਕਤਲ ਕਰਨ ਦੇ ਆਦੇਸ਼ ਦੇ ਦਿੱਤੇ। ਪੀਰ ਬੁੱਧੂ ਸ਼ਾਹ ਜੀ ਨੂੰ ਸਰਕਾਰ ਦੀਆਂ ਸੋਚਾਂ ਦਾ ਅੰਦਾਜ਼ਾ ਹੋ ਗਿਆ ਸੀ ਇਸ ਲਈ ਉਨ੍ਹਾਂ ਨੇ ਆਪਣਾ ਸਾਰਾ ਪਰਵਾਰ ਨਾਹਨ ਅਤੇ ਸਮਾਣੇ ਭੇਜ ਦਿੱਤਾ। ਮੁਸਲਮਾਨ ਹਾਕਮ ਉਸਮਾਨ ਖਾਨ ਨੇ ਪੀਰ ਜੀ ਨੂੰ ਬੜੀ ਬੇਦਰਦੀ ਨਾਲ ਸਰੀਰ ਦੇ ਟੋਟੇ-ਟੋਟੇ ਕਰ ਕੇ ਕਤਲ ਕਰਵਾ ਦਿੱਤਾ ਸੀ।

ਸੰਨ ੧੭੧੦ ਈ: ਵਿਚ ਜਦੋਂ ਬਾਬਾ ਬੰਦਾ ਸਿੰਘ ਬਹਾਦਰ ਸਢੌਰੇ ਆਇਆ ਤਾਂ ਉਸ ਨੇ ਸਢੌਰੇ 'ਤੇ ਹਮਲਾ ਕਰ ਕੇ ਉਸਮਾਨ ਖਾਨ ਨੂੰ ਫਾਂਸੀ 'ਤੇ ਲਟਕਾ ਕੇ ਉਸ ਨੂੰ ਉਸ ਦੇ ਕੀਤੇ ਦੀ ਸਜ਼ਾ ਦਿੱਤੀ। ਇੱਥੋਂ ਦੇ ਮੁਸਲਮਾਨਾਂ ਨੇ ਬਾਬਾ ਜੀ ਦੀ ਅਧੀਨਗੀ ਪ੍ਰਵਾਨ ਕਰ ਲਈ ਅਤੇ ਉਨ੍ਹਾਂ ਦੀ ਹਰ ਆਗਿਆ ਦਾ ਪਾਲਣ ਕਰਨ ਦਾ ਵਿਸ਼ਵਾਸ ਦਿਵਾਇਆ। ਬਾਬਾ ਬੰਦਾ ਸਿੰਘ ਬਹਾਦਰ ਨੇ ਉਨ੍ਹਾਂ 'ਤੇ ਇਤਬਾਰ ਕਰ ਕੇ ਉਨ੍ਹਾਂ ਨਾਲ ਸ਼ੁਭਚਿੰਤਕਾਂ ਵਾਲਾ ਵਿਵਹਾਰ ਕਰਨਾ ਸ਼ੁਰੂ ਕਰ ਦਿੱਤਾ, ਪਰੰਤੂ ਇਨ੍ਹਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਨਾਲ ਧੋਖਾ ਕੀਤਾ ਅਤੇ ਸਰਹਿੰਦ ਦੇ ਸੂਬੇਦਾਰ ਵਜੀਰ ਖਾਂ ਨੂੰ ਇਕ ਗੁਪਤ ਪੱਤਰ ਭੇਜ ਕੇ ਬਾਬਾ ਬੰਦਾ ਸਿੰਘ ਬਹਾਦਰ ਵਿਰੁੱਧ ਯੋਗ ਕਾਰਵਾਈ ਕਰਨ ਦੀ ਬੇਨਤੀ ਕਰਨ ਦੀ ਸਲਾਹ ਬਣਾਈ ਅਤੇ ਆਪਣਾ ਪੂਰਾ ਸਹਿਯੋਗ ਦੇਣ ਦਾ ਵਾਅਦਾ ਕਰ ਕੇ ਇਹ ਪੱਤਰ ਲਿਖ ਕੇ ਬਾਂਸ ਦੀ ਪੋਰੀ ਵਿਚ ਲੁਕਾ ਕੇ ਇਕ ਘੋੜ ਸਵਾਰ ਰਾਹੀਂ ਵਜੀਰ ਖਾਂ ਪਾਸ ਪਹੁੰਚਾਉਣ ਦੀ ਕੋਸ਼ਿਸ਼ ਕੀਤੀ। ਇਕ ਸਿੱਖ ਨੂੰ ਉਨ੍ਹਾਂ 'ਤੇ ਸ਼ੱਕ ਹੋ ਜਾਣ ਦੀ ਵਜ੍ਹਾ ਨਾਲ ਉਸ ਨੇ ਉਹ ਪੋਰੀ ਖੋਹ ਕੇ ਧਰਤੀ 'ਤੇ ਪਟਕਾ ਮਾਰੀ ਜਿਸ ਨਾਲ ਉਹ ਟੁੱਟ ਗਈ ਅਤੇ ਉਸ ਵਿਚ ਛੁਪਿਆ ਪੱਤਰ ਸਿੱਖਾਂ ਦੇ ਹੱਥ ਲੱਗ ਗਿਆ। ਇਹ ਪੱਤਰ ਬਾਬਾ ਬੰਦਾ ਸਿੰਘ ਬਹਾਦਰ ਪਾਸ ਪੇਸ਼ ਕੀਤਾ ਗਿਆ। ਉਸ ਨੇ ਸਢੌਰੇ ਦੇ ਸਾਰੇ ਮੁਸਲਮਾਨਾਂ ਨੂੰ ਇਕੱਠੇ

ਕੀਤਾ ਅਤੇ ਉਨ੍ਹਾਂ ਕੋਲੋਂ ਪੁੱਛਿਆ ਕਿ ਧੋਖਾ ਦੇਣ ਵਾਲਿਆਂ ਨਾਲ ਕਿਹੋ ਜਿਹਾ ਸਲੂਕ ਕਰਨਾ ਚਾਹੀਦਾ ਹੈ? ਸਭ ਨੇ ਇਕ ਅਵਾਜ਼ ਵਿਚ ਕਿਹਾ ਕਿ ਉਨ੍ਹਾਂ ਨੂੰ ਮੌਤ ਦੇ ਘਾਟ ਉਤਾਰ ਦੇਣਾ ਚਾਹੀਦਾ ਹੈ। ਬਾਬਾ ਬੰਦਾ ਸਿੰਘ ਬਹਾਦਰ ਨੇ ਤੁਰੰਤ ਐਲਾਨ ਕਰ ਦਿੱਤਾ ਕਿ ਪੱਤਰ ਉੱਪਰ ਹਸਤਾਖਰ ਕਰਨ ਵਾਲੇ ਸਾਰੇ ਆਦਮੀਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਜਾਵੇ। ਜਿਸ ਥਾਂ 'ਤੇ ਉਨ੍ਹਾਂ ਸਾਰੇ ਦਗ਼ਾਬਾਜ਼ਾਂ ਨੂੰ ਸਜ਼ਾ ਦਿੱਤੀ ਗਈ ਉਸ ਥਾਂ ਦਾ ਨਾਂ ਕਤਲਗੜ੍ਹੀ ਪੈ ਗਿਆ। ਅੱਜਕਲ੍ਹ ਇਸ ਥਾਂ 'ਤੇ ਜੈਨ ਹਾਈ ਸਕੂਲ ਚੱਲ ਰਿਹਾ ਹੈ।

ਸਢੌਰਾ ਫਤਿਹ ਕਰਨ ਤੋਂ ਬਾਅਦ ਉਸ ਥਾਂ 'ਤੇ ਇਕ ਕਿਲ੍ਹੇ ਦੀ ਉਸਾਰੀ ਕਰਵਾਈ ਗਈ, ਜਿਸ ਵਿਚ ਹਰ ਵੇਲੇ ਫ਼ੌਜ ਰਹਿੰਦੀ ਸੀ। ਇਸ ਕਿਲ੍ਹੇ ਤੋਂ ਬਾਬਾ ਬੰਦਾ ਸਿੰਘ ਬਹਾਦਰ ਦਾ ਮੁਕਾਮ ਲੋਹਗੜ੍ਹ ਕੋਈ ਸੱਤ-ਅੱਠ ਕਿਲੋਮੀਟਰ ਦੀ ਦੂਰੀ 'ਤੇ ਸੀ। ਅੱਜਕਲ੍ਹ ਇਸ ਕਿਲ੍ਹੇ ਦੇ ਕੁਝ ਨਿਸ਼ਾਨ ਹੀ ਬਾਕੀ ਹਨ।

ਬਾਬਾ ਬੰਦਾ ਸਿੰਘ ਬਹਾਦਰ ਨੇ ਸਢੌਰਾ ਫਤਿਹ ਕਰਨ ਤੋਂ ਬਾਅਦ ਉੱਥੇ ਕਿਲ੍ਹੇ ਦੀ ਉਸਾਰੀ ਕਰਨ ਤੋਂ ਉਪਰੰਤ ਖਾਲਸਾਈ ਨਿਸ਼ਾਨ ਸਾਹਿਬ ਝੁਲਾਇਆ। ਇਸ ਨਿਸ਼ਾਨ ਸਾਹਿਬ ਨੂੰ ਬੜਾ ਪਵਿੱਤਰ ਮੰਨਿਆ ਜਾਂਦਾ ਹੈ। ਹਰ ਸਾਲ ਜਦੋਂ ਇਸ ਦਾ ਚੋਲਾ ਬਦਲੀ ਕੀਤਾ ਜਾਂਦਾ ਹੈ ਤਾਂ ਸੰਗਤਾਂ ਬੜੇ ਉਤਸ਼ਾਹ ਨਾਲ ਭਾਰੀ ਗਿਣਤੀ ਵਿਚ ਇਕੱਠੀਆਂ ਹੁੰਦੀਆਂ ਹਨ। ਜਿਨ੍ਹਾਂ ਵਿਅਕਤੀਆਂ ਨੂੰ ਬਾਬਾ ਬੰਦਾ ਸਿੰਘ ਬਹਾਦਰ ਨੇ ਇਸ ਨਿਸ਼ਾਨ ਸਾਹਿਬ ਦੀ ਦੇਖਭਾਲ ਲਈ ਨਿਯੁਕਤ ਕੀਤਾ ਸੀ ਉਹ ਪੀੜੀ-ਦਰ-ਪੀੜੀ ਇਸ ਦੀ ਸੇਵਾ-ਸੰਭਾਲ ਕਰਦੇ ਆ ਰਹੇ ਹਨ। ਇਹ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਹਨ। ਕਿਲ੍ਹੇ ਦੇ ਮੁੱਖ ਦੁਆਰ ਦੇ ਸਾਹਮਣੇ ਬਾਬਾ ਬੰਦਾ ਸਿੰਘ ਬਹਾਦਰ ਨੇ ਇਕ ਗੁਰਦੁਆਰਾ ਸਾਹਿਬ ਵੀ ਬਣਵਾਇਆ ਸੀ ਅਤੇ ਬਹੁਤ ਸਾਰੀ ਜ਼ਮੀਨ ਉਸ ਦੇ ਨਾਮ ਕੀਤੀ ਸੀ। ਸਢੌਰਾ ਤੋਂ ਬਾਹਰਵਾਰ ਚੜ੍ਹਦੇ ਵੱਲ ਇਕ ਗੁਰਦੁਆਰਾ ਸਾਹਿਬ ਦੀ ਉਸਾਰੀ ਕਰਵਾਈ ਜਾ ਰਹੀ ਹੈ। ਇਸ ਦੇ ਨਾਲ ਹੀ ਇਕ ਛੋਟਾ ਜਿਹਾ ਖੂਹ ਹੈ।

ਇਸ ਨਗਰ ਦੀ ਵਸੋਂ ਸੰਨ ੧੯੪੭ ਈ: ਵਿਚ ਭਾਰਤ ਦੀ ਵੰਡ ਤੋਂ ਪਹਿਲਾਂ ਪੰਦਰ੍ਹਾਂ ਹਜ਼ਾਰ ਦੇ ਕਰੀਬ ਦੱਸੀ ਜਾਂਦੀ ਸੀ। ਸੰਨ ੧੯੪੭ ਈ: ਵਿਚ ਹੋਈ ਭਾਰਤ-ਵੰਡ ਸਮੇਂ ਸਮੂਹ ਮੁਸਲਮਾਨ ਵੱਸੋਂ ਪਾਕਿਸਤਾਨ ਚਲੀ ਗਈ ਸੀ। ਉਨ੍ਹਾਂ ਵਿੱਚੋਂ ਥੋੜ੍ਹੇ ਬਹੁਤ ਲੋਕ ਅਮਨ ਅਮਾਨ ਪਿੱਛੋਂ ਫਿਰ ਇੱਥੇ ਵਾਪਸ ਆ ਗਏ ਸਨ।

ਸਢੌਰੇ ਵਿਚ ਸਿੱਖਾਂ ਦੀ ਆਬਾਦੀ ਬਹੁਤ ਥੋੜੀ ਹੈ। ਇੱਥੋਂ ਦੇ ਥੋੜ੍ਹੇ ਜਿਹੇ ਸਿੱਖਾਂ ਨੇ ਰਲ ਕੇ ਪੀਰ ਬੁੱਧੂ ਸ਼ਾਹ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਉਸਾਰਨ ਦਾ ਉਪਰਾਲਾ ਕੀਤਾ ਹੈ। ਇਕ ਸਿੱਖ ਅਲਾਟੀ ਕੋਲੋਂ ਜਗ੍ਹਾ ਖਰੀਦ ਕੇ ਇਹ ਗੁਰਦੁਆਰਾ ਸਾਹਿਬ ਬਣਾਇਆ ਗਿਆ ਹੈ।

# ਸੱਯਦ ਬਦਰੁੱਦੀਨ ਅਲਮਾਰੂਫ (ਪੀਰ ਬੁੱਧੂ ਸ਼ਾਹ) ਦੀ ਬੰਸਾਵਲੀ

ਸ਼ਾਹ ਨਿਜ਼ਾਮੁੱਦੀਨ

।

ਸ਼ਾਹ ਅਬਦੁਲ ਹਮੀਦ, ਗੰਜ-ਇ-ਇਲਮ (ਜਿਸ ਦਾ ਮਜਾਰ ਈਦ ਗਾਹ ਵਿਚ ਹੈ)

।

ਸ਼ਾਹ ਅਬਦੁਲ ਵਾਹਾਬ ਅਕਤਾਬ (ਇਸ ਦਾ ਮਕਬਰਾ ਮਹੱਲਾ ਸਵਾਨੀਆ ਮਸਜਿਦ ਵਿਚ ਹੈ)

।

ਸੱਯਦ ਅਬਦੁਲ ਹਮੀਦ

।

ਸ਼ਾਹ ਅਲੀ ਅਸਗਰ

।

ਰਾਜਾ ਸ਼ਾਹ ਇਬ੍ਰਾਹੀਮ ਬਾਲਾ

।

ਸੱਯਦ ਮੁਹੰਮਦ ਅਸ਼ਰਫ

।

ਸੱਯਦ ਗੁਲਾਮ ਸ਼ਾਹ (ਭੰਗਾਣੀ ਦੇ ਯੁੱਧ ਵਿਚ ਸ਼ਹੀਦ ਹੋਇਆ)

।

ਸੱਯਦ ਬਦਰੁੱਦੀਨ ਅਸਮਾਰੂਫ (ਪੀਰ ਬੁੱਧੂ ਸ਼ਾਹ)

।

ਸੱਯਦ ਸ਼ਾਹ ਹੁਸੈਨ-ਸੱਯਦ ਮੁਹੰਮਦ ਬਖਸ਼-ਸੱਯਦ ਮੁਹੰਮਦ ਸ਼ਾਹ-ਸੱਯਦ ਅਸ਼ਰਫ ਸ਼ਾਹ

।      ।

ਸੱਯਦ ਅਤਾ ਸ਼ਾਹ      ਸੱਯਦ ਇਮਾਮ ਸ਼ਾਹ

।      ।

ਸੱਯਦ ਮੁਹੱਮਦ ਹੁਸੈਨ-ਸੱਯਦ ਆਲਮ ਸ਼ਾਹ-ਸੱਯਦ ਮਲਿਕ ਹੁਸੈਨ    ਸੱਯਦ ਤਸੱਦੁਕ ਹੁਸੈਨ-ਸੱਯਦ ਤਹੱਵਰ ਹੁਸੈਨ

।   ।   ।   ।

ਸੱਯਦ ਮਕਸੂਦੁਲ ਹੁਸੈਨ   ਸੱਯਦ ਮਨਜੂਰ ਹੁਸੈਨ   ਸੱਯਦ ਮਸੀਹ ਹੁਸੈਨ   ਸੱਯਦ ਮੁਹੰਮਦ ਹਮੀਦ

।   ।   ।

ਸੱਯਦ ਸ਼ਰਾਫਤ ਹੁਸੈਨ (ਇਹ ਝੰਗ ਪਕਿਸਤਾਨ ਚਲੇ ਗਏ ਸਨ)   ਸੱਯਦ ਹੈਦਰ ਹੁਸੈਨ   ।

।   ।

ਸੱਯਦ ਨਾਤਕ ਹੁਸੈਨ-ਸੱਯਦ ਸ਼ਫੀਹ ਅਲੀ-ਸੱਯਦ ਇਲਮ ਹੁਸੈਨ (ਇਹ ਕਰਾਚੀ ਚਲੇ ਗਏ ਸਨ)   ।

।

ਸੱਯਦ ਮੁਨਵਰ ਹੁਸੈਨ- ਸੱਯਦ ਜ਼ਫਰ ਹੁਸੈਨ- ਸੱਯਦ ਤਸੱਵਰ ਹੁਸੈਨ- ਸੱਯਦ ਨਜ਼ਰ ਹੁਸੈਨ (ਇਹ ਝੰਗ ਪਾਕਿਸਤਾਨ ਚਲੇ ਗਏ ਸਨ)



# ਸਿੱਖ ਪੰਥ ਦੇ ਕੁਰਬਾਨੀਆਂ ਭਰੇ ਇਤਿਹਾਸ ਦਾ ਇਕ ਅਧਿਆਇ
# ਸ਼ਹੀਦ ਬੀਬੀ ਬਲਬੀਰ ਕੌਰ

*-ਬੀਬੀ ਮਨਮੋਹਨ ਕੌਰ**

ਕਿਸੇ ਵੀ ਸਮਾਜ ਦੇ ਸਮਾਜਿਕ ਪੱਧਰ ਦਾ ਜਾਇਜ਼ਾ ਉਸ ਵਿਚ ਵਿਚਰ ਰਹੀ ਇਸਤਰੀ ਦੀ ਸ਼ਖ਼ਸੀਅਤ ਤੋਂ ਲਗਾਇਆ ਜਾ ਸਕਦਾ ਹੈ। ਪੁਰਾਤਨ ਭਾਰਤੀ ਸਮਾਜ ਵਿਚ ਇਸਤਰੀ ਦਾ ਦਰਜਾ ਬਹੁਤ ਸਤਿਕਾਰਯੋਗ ਅਤੇ ਉੱਚਾ ਰਿਹਾ ਹੈ। ਹੌਲੀ-ਹੌਲੀ ਸਮਾਂ ਬਦਲਣ 'ਤੇ ਜਿਵੇਂ-ਜਿਵੇਂ ਸਮਾਜ ਪੁਰਸ਼-ਪ੍ਰਧਾਨ ਹੁੰਦਾ ਗਿਆ, ਉਵੇਂ-ਉਵੇਂ ਇਸਤਰੀ ਦੀ ਦਸ਼ਾ ਦਿਨ-ਪ੍ਰਤੀ-ਦਿਨ ਨਿਘਰਦੀ ਗਈ। ਹਾਲਾਤ ਹੋਰ ਬਦਤਰ ਹੋ ਗਏ ਤੇ ਤੁਲਸੀ ਦਾਸ ਨੇ ਇੱਥੋਂ ਤਕ ਕਿਹ ਦਿੱਤਾ: "ਢੋਲ, ਗਵਾਰ, ਸੂਦਰ, ਪਸ਼ੂ ਅਰ ਨਾਰੀ। ਇਹ ਪਾਚੋਂ ਤਾੜਨ ਕੇ ਅਧਿਕਾਰੀ।" ਬਾਈਬਲ ਵਿਚ ਵੀ ਇਸਤਰੀ ਬਾਰੇ ਲਿਖਿਆ ਮਿਲਦਾ ਹੈ, "ਹਰ ਮਨੁੱਖ ਦਾ ਮੁਖੀ ਈਸਾ ਹੈ, ਪਰ ਹਰ ਇਸਤਰੀ ਦਾ ਮੁਖੀ ਮਰਦ ਹੈ।" ਇਸਲਾਮ ਵਿਚ ਤਾਂ ਦੋ ਇਸਤਰੀਆਂ ਦੀ ਗਵਾਹੀ ਇਕ ਪੁਰਸ਼ ਦੀ ਗਵਾਹੀ ਦੇ ਬਰਾਬਰ ਮੰਨ ਕੇ ਉਸ ਨੂੰ ਛੁਟਿਆਇਆ ਜਾਂਦਾ ਹੈ। ਅਜਿਹੇ ਸਮੇਂ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਇਸਤਰੀ ਨੂੰ ਬਰਾਬਰਤਾ ਦਾ ਦਰਜਾ ਦਿੰਦਿਆਂ ਅਤੇ ਉਸ ਨੂੰ ਵਡਿਆਉਂਦਿਆਂ ਕਿਹਾ ਕਿ ਜਦ ਕਿਸੇ ਵੀ ਸਮਾਜ ਦੀ ਹੋਂਦ ਅਤੇ ਵਿਕਾਸ ਆਦਿ ਇਸਤਰੀ 'ਤੇ ਨਿਰਭਰ ਹੈ ਤਾਂ ਉਹ ਬੁਰੀ ਕਿਵੇਂ ਹੋ ਸਕਦੀ ਹੈ?

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* (ਪੰਨਾ ੪੭੩)

ਇਸ ਗੱਲ ਵਿਚ ਕੋਈ ਅਤਿਕਥਨੀ ਨਹੀਂ ਕਿ ਸਿੱਖ ਧਰਮ ਨੇ ਨਿਮਾਣੀ, ਨਿਤਾਣੀ, ਲਿਤਾੜੀ, ਅਬਲਾ ਇਸਤਰੀ ਨੂੰ ਸਬਲਾ ਬਣਾ ਕੇ ਪੁਰਸ਼ਾਂ ਦੇ ਬਰਾਬਰ ਮਾਣ, ਸਤਿਕਾਰ ਅਤੇ ਅਧਿਕਾਰ ਮੁਹੱਈਆ ਕਰਵਾਏ ਹਨ। ਸਿੱਖ ਇਸਤਰੀ ਨੇ ਵੀ ਆਪਣੀ ਸੂਰਬੀਰਤਾ, ਦ੍ਰਿੜ੍ਹਤਾ ਦਿਖਾਉਂਦਿਆਂ ਹਰ ਮੁਹਿੰਮ ਵਿਚ ਮਹੱਤਵਪੂਰਨ ਹਿੱਸਾ ਪਾਇਆ ਹੈ। ਸਿੱਖ ਇਸਤਰੀਆਂ ਨੇ ਧਰਮ ਦੀ ਖਾਤਰ ਪੁਰਸ਼ਾਂ ਦੇ ਬਰਾਬਰ ਨਾ ਕੇਵਲ ਜੰਗਾਂ/ਯੁੱਧਾਂ ਵਿਚ ਜ਼ਿਕਰ-ਏ-ਯੋਗ ਭੂਮਿਕਾ ਨਿਭਾਈ ਹੈ ਸਗੋਂ ਰੋਜ਼ਾਨਾ ਜ਼ਿੰਦਗੀ ਦੇ ਹਰ ਮੁਹਾਜ਼ 'ਤੇ ਉਹ ਪੁਰਸ਼ ਦੇ ਮੋਢੇ ਨਾਲ ਮੋਢਾ ਜੋੜ ਕੇ ਖੜ੍ਹੀ ਵੀ ਰਹੀ

*# ੮੩੬੩, ਗਲੀ ਨੰ:੨, ਗੁਰੂ ਰਾਮਦਾਸ ਨਗਰ, ਸੁਲਤਾਨਵਿੰਡ ਰੋਡ, ਸ੍ਰੀ ਅੰਮ੍ਰਿਤਸਰ।*

ਹੈ। ਇਤਿਹਾਸ ਗਵਾਹ ਹੈ ਕਿ ਇੰਨੇ ਜ਼ੁਲਮ ਸਹਿਣ ਦੇ ਬਾਵਜੂਦ ਕਿਸੇ ਇਕ ਵੀ ਸਿੱਖ ਇਸਤਰੀ ਨੇ ਨਾ ਤਾਂ ਸਿਦਕ ਛੱਡਿਆ ਅਤੇ ਨਾ ਹੀ ਧਰਮ ਹਾਰਿਆ।

ਸਿਦਕਵਾਨ ਸਿੱਖ ਬੀਬੀਆਂ ਨੇ ਏਨੀਆਂ ਮਹਾਨ ਕੁਰਬਾਨੀਆਂ ਕੀਤੀਆਂ ਕਿ ਅੱਜ ਸਿੱਖ ਧਰਮ ਦੀ ਅਰਦਾਸ ਵਿਚ ਉਨ੍ਹਾਂ ਸਿਦਕਵਾਨ ਬੀਬੀਆਂ (ਸਿੰਘਣੀਆਂ) ਨੂੰ ਪੰਥ ਖਾਤਰ ਕੁਰਬਾਨ ਹੋਣ ਵਾਲੇ ਸਿੱਖ ਪੁਰਸ਼ਾਂ (ਸਿੰਘਾਂ) ਦੇ ਨਾਲ ਯਾਦ ਕੀਤਾ ਜਾਂਦਾ ਹੈ--- "ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ... ਤਿੰਨਾਂ ਦੀ ਕਮਾਈ ਦਾ ਧਿਆਨ ਧਰਕੇ ਖਾਲਸਾ ਜੀ! ਬੋਲੋ ਜੀ ਵਾਹਿਗੁਰੂ!" ਦਸਮੇਸ਼ ਪਿਤਾ ਦੀਆਂ ਬਹਾਦਰ ਸਿੰਘਣੀਆਂ ਨੇ ਪੰਥ ਦੇ ਸੰਘਰਸ਼ ਦੌਰਾਨ ਨਾ ਕੇਵਲ ਯੁੱਧ ਦੇ ਮੈਦਾਨ ਵਿਚ ਬਲਕਿ ਘੱਲੂਘਾਰਿਆਂ, ਸਾਕਿਆਂ, ਮੋਰਚਿਆਂ ਸਮੇਂ ਵੀ ਵੱਧ ਚੜ੍ਹ ਕੇ ਹਿੱਸਾ ਪਾਇਆ। ਜਦੋਂ ਸਿੰਘ ਜੰਗਲਾਂ, ਪਹਾੜਾਂ ਆਦਿ ਵਿਚ ਰੂਪੋਸ਼ ਜ਼ਿੰਦਗੀ ਬਤੀਤ ਕਰ ਰਹੇ ਸਨ, ਉਸ ਵਕਤ ਘਰਾਂ ਵਿਚ ਰਹਿ ਕੇ ਅਗਲੀ ਪੀੜ੍ਹੀ (ਪੰਥ ਦੇ ਵਾਰਸਾਂ) ਨੂੰ ਜੁਝਾਰੂ ਘਟਨਾਵਾਂ ਸੁਣਾ, ਬਾਣੀ ਅਤੇ ਬਾਣੇ ਨਾਲ ਜੋੜਨ ਲਈ ਪ੍ਰੇਰਨਾਦਾਇਕ ਰੋਲ ਵੀ ਸਿੱਖ ਬੀਬੀਆਂ ਨੇ ਨਿਭਾਇਆ ਹੈ।

ਸਿੱਖ ਇਤਿਹਾਸ ਉਨ੍ਹਾਂ ਬਹਾਦਰ ਮਾਂਵਾਂ ਦੀਆਂ ਸਾਖੀਆਂ ਨਾਲ ਵੀ ਭਰਿਆ ਪਿਆ ਹੈ, ਜਿਨ੍ਹਾਂ ਨੇ ਆਪਣੇ ਧਰਮ/ਕੌਮ ਪ੍ਰਤੀ ਦ੍ਰਿੜ ਰਹਿ ਕੇ ਅੰਤਾਂ ਦੇ ਤਸੀਹੇ ਸਹਿੰਦਿਆਂ ਆਪਣੇ ਬੱਚਿਆਂ ਨੂੰ ਨਾ ਕੇਵਲ ਆਪਣੀਆਂ ਅੱਖਾਂ ਸਾਹਮਣੇ ਸ਼ਹੀਦ ਹੁੰਦਿਆਂ ਦੇਖਿਆ ਸਗੋਂ ਉਨ੍ਹਾਂ ਨੂੰ ਆਪਣੇ ਹੱਥੀਂ ਜ਼ੁਲਮ ਦੇ ਖ਼ਿਲਾਫ਼ ਲਾਮਬੰਦ ਕਰ ਸ਼ਹੀਦ ਹੋਣ ਲਈ ਤੋਰਿਆ ਵੀ। ਇਨ੍ਹਾਂ ਵਿਚ ਸ਼ਹੀਦ ਸਾਹਿਬਜ਼ਾਦਿਆਂ ਦੀ ਦਾਦੀ ਮਾਤਾ ਗੁਜਰੀ ਜੀ, ਬਾਬਾ ਅਜੈ ਸਿੰਘ ਦੀ ਮਾਤਾ ਅਤੇ ਬਾਬਾ ਬੰਦਾ ਸਿੰਘ ਬਹਾਦਰ ਦੀ ਪਤਨੀ ਬੀਬੀ ਸੁਸ਼ੀਲ ਕੌਰ ਅਤੇ ਅਨੇਕਾਂ ਹੀ ਹੋਰ ਸਿਦਕਵਾਨ ਸਿੱਖ ਬੀਬੀਆਂ ਦੇ ਨਾਂ ਵਰਣਨਯੋਗ ਹਨ, ਜਿਨ੍ਹਾਂ ਨੇ ਮੀਰ ਮਨੂੰ ਦੀ ਕੈਦ ਵਿਚ ਆਪਣੇ ਭੁੱਖੇ ਬਾਲਾਂ ਦੇ ਟੋਟੇ ਕਰਵਾ ਕੇ ਆਪਣੇ ਗ਼ਲਾਂ ਵਿਚ ਹਾਰ ਪੁਆਉਂਦਿਆਂ, ਧਰਮ ਵਿਚ ਦ੍ਰਿੜ੍ਹ ਰਹਿੰਦਿਆਂ, ਅਕਾਲ ਪੁਰਖ ਦਾ ਭਾਣਾ ਮੰਨਦਿਆਂ ਸਿਦਕ ਦਾ ਪੱਲ੍ਹਾ ਨਹੀਂ ਛੱਡਿਆ।

ਸਿੱਖ ਕੌਮ ਦੇ ਸੰਘਰਸ਼ਮਈ ਜੀਵਨ ਵਿਚ ਅਜਿਹਾ ਸਮਾਂ ਕਈ ਵਾਰ ਆਇਆ ਹੈ ਜਦ ਪੰਥ-ਵਿਰੋਧੀਆਂ ਨੇ ਇਸ ਕੌਮ ਨੂੰ ਇਤਿਹਾਸ ਦੇ ਪੰਨਿਆਂ ਤੋਂ ਸਦਾ ਲਈ ਮਿਟਾਉਣ ਦਾ ਯਤਨ ਕੀਤਾ ਪਰ ਉਹ ਸਫ਼ਲ ਨਹੀਂ ਹੋਏ। ਜਦ ਤਕ ਸਿੱਖ ਇਸਤਰੀਆਂ ਆਪਣੇ ਬੱਚਿਆਂ ਨੂੰ ਧਰਮ ਤੋਂ ਕੁਰਬਾਨ ਹੋਣ ਦੀ ਸਿੱਖਿਆ ਬਚਪਨ ਤੋਂ ਦੇਂਦੀਆਂ ਰਹਿਣਗੀਆਂ ਤਦ ਤਕ ਪੰਥ-ਵਿਰੋਧੀਆਂ ਨੂੰ ਕੁਰਬਾਨੀ ਦੇ ਜਜ਼ਬੇ ਨਾਲ ਭਰਪੂਰ ਸਿੱਖ ਸੂਰਵੀਰਾਂ ਹੱਥੋਂ ਹਾਰ ਮਿਲਦੀ ਰਹੇਗੀ। ਜਦੋਂ ਤਕ ਸਿੱਖ ਕੌਮ ਦੇ ਵਾਰਸਾਂ ਦੇ ਦਿਲਾਂ ਵਿਚ ਕੌਮ ਪ੍ਰਤੀ ਕੁਰਬਾਨੀ ਕਰਨ ਦੀ ਭਾਵਨਾ ਰਹੇਗੀ, ਉਦੋਂ ਤਕ ਇਸ ਕੌਮ ਨੂੰ ਖਤਮ ਕਰਨਾ ਨਾਮੁਮਕਿਨ ਹੋਵੇਗਾ ਅਤੇ ਇਹ ਚੜ੍ਹਦੀ ਕਲਾ ਵਿਚ ਰਹੇਗੀ। ਸਿੱਖ

ਇਤਿਹਾਸ ਵਿਚ ਸ਼ਹੀਦਾਂ ਦੀ ਲੜੀ ਦੇ ਇਕ ਮਣਕੇ ਦੇ ਰੂਪ ਵਿਚ ਬੀਬੀ ਬਲਬੀਰ ਕੌਰ ਦਾ ਨਾਂ ਆਉਂਦਾ ਹੈ ਜੋ ਖੁਦ ਕੁਰਬਾਨੀ ਦੀ ਭਾਵਨਾ ਨਾਲ ਸਰਸ਼ਾਰ ਹੋਣ ਕਰਕੇ ਆਪਣੇ ਦੁੱਧ ਮੂੰਹੇ ਪੁੱਤਰ ਨੂੰ ਵੀ ਸਿੱਖ ਪੰਥ ਦੀ ਚੜ੍ਹਦੀ ਕਲਾ ਲਈ ਕੁਰਬਾਨ ਹੋਣ ਲਈ ਤਿਆਰ ਕਰ ਰਹੀ ਸੀ। ਅਜਿਹਾ ਉਸ ਨੇ ਸੱਚ ਕਰ ਵਿਖਾਇਆ ਜੈਤੋ ਦੇ ਮੋਰਚੇ ਵਿਚ ਖੁਦ ਸ਼ਹੀਦ ਹੋ ਕੇ ਤੇ ਨਾਲ ਆਪਣੇ ਪੁੱਤਰ ਨੂੰ ਵੀ ਸ਼ਹੀਦ ਕਰਵਾ ਕੇ।

ਗੁਰੂ ਕੇ ਬਾਗ ਦਾ ਮੋਰਚਾ ਖਤਮ ਹੋਣ ਤੋਂ ਬਾਅਦ ਅਗਲੇ ਸਾਲ ਹੀ ਮਹਾਰਾਜਾ ਰਿਪੂਦਮਨ ਸਿੰਘ ਨਾਭਾ ’ਤੇ ਅੰਗਰੇਜ਼ਾਂ ਦੀਆਂ ਸਖ਼ਤੀਆਂ ਦਾ ਦੌਰ ਸ਼ੁਰੂ ਹੋ ਗਿਆ। ਮਹਾਰਾਜਾ ਰਿਪੂਦਮਨ ਸਿੰਘ ਨੇ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਵੇਲੇ ਜੁਝਾਰੂ ਸਿੱਖਾਂ ਨਾਲ ਹਮਦਰਦਾਨਾ ਰਵੱਈਆ ਰੱਖਿਆ ਸੀ। ਅੰਗਰੇਜ਼ੀ ਹਕੂਮਤ ਨੇ ਇਸ ਨੂੰ ਬਰਦਾਸ਼ਤ ਨਾ ਕੀਤਾ ਅਤੇ ਉਸ ਤੋਂ ਨਾਭਾ ਰਿਆਸਤ ਖੋਹ ਉਸ ਨੂੰ ਰਾਜ-ਗੱਦੀ ਤੋਂ ਲਾਹ ਦਿੱਤਾ। ਇਸ ਦੇ ਵਿਰੋਧ ਵਿਚ ਸਿੱਖਾਂ ਨੇ ਨਾਭਾ ਐਜੀਟੇਸ਼ਨ ਸ਼ੁਰੂ ਕਰ ਦਿੱਤਾ। ਮਹਾਰਾਜਾ ਰਿਪੂਦਮਨ ਸਿੰਘ ਦੇ ਹੱਕ ਵਿਚ ਉਸ ਦੀ ਬਹਾਲੀ ਤਹਿਤ ਅੰਗਰੇਜ਼ ਸਰਕਾਰ ’ਤੇ ਦਬਾਅ ਬਣਾਉਣ ਲਈ ਜੈਤੋ ਵਿਖੇ ਇਕ ਰੋਸ ਇਕੱਤਰਤਾ ਦਾ ਆਯੋਜਨ ਕਰਦਿਆਂ ਸਿੱਖਾਂ ਨੇ ਗੁਰਦੁਆਰਾ ਪਾਤਸ਼ਾਹੀ ੧੦, ਗੰਗਸਰ ਸਾਹਿਬ ਜੈਤੋ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਅਰੰਭ ਕਰਵਾਇਆ। ਸ੍ਰੀ ਅਖੰਡ ਪਾਠ ਸਾਹਿਬ ਦੀ ਸਮਾਪਤੀ ਉਪਰੰਤ ਮਹਾਰਾਜਾ ਰਿਪੂਦਮਨ ਸਿੰਘ ਦੀ ਚੜ੍ਹਦੀ ਕਲਾ ਲਈ ਪੰਥ ਵੱਲੋਂ ਅਰਦਾਸ ਕੀਤੀ ਜਾਣੀ ਸੀ। ਅੰਗਰੇਜ਼ ਸਰਕਾਰ ਵੱਲੋਂ ਉਪਰੋਕਤ ਸ੍ਰੀ ਅਖੰਡ ਪਾਠ ਸਾਹਿਬ ਖੰਡਿਤ ਕਰ ਕੇ ਬੇਦੋਸ਼ੇ ਸਿੱਖਾਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਸਿੱਖ ਜੋ ਕਿ ਪਹਿਲਾਂ ਹੀ ਬਹੁਤ ਗੁੱਸੇ ਵਿਚ ਸਨ, ਇਸ ਘਟਨਾ ਤੋਂ ਬਾਅਦ ਹੋਰ ਭੜਕ ਗਏ ਕਿ ਅੰਗਰੇਜ਼ ਹਕੂਮਤ ਹੁਣ ਉਨ੍ਹਾਂ ਦੇ ਧਾਰਮਿਕ ਕੰਮਾਂ ਵਿਚ ਵੀ ਸਿੱਧੀ ਦਖਲਅੰਦਾਜ਼ੀ ਕਰਨ ਲੱਗ ਪਈ ਹੈ। ਸਿੱਖ ਸ੍ਰੀ ਅਖੰਡ ਪਾਠ ਸਾਹਿਬ ਖੰਡਿਤ ਹੋ ਜਾਣ ਦੇ ਪਸ਼ਚਾਤਾਪ ਵਜੋਂ ਹੋਰ ਸ੍ਰੀ ਅਖੰਡ ਪਾਠ ਸਾਹਿਬ ਕਰਵਾਉਣਾ ਚਾਹੁੰਦੇ ਸਨ, ਪਰ ਅੰਗਰੇਜ਼ ਹਕੂਮਤ ਸਿੱਧੀ ਦਖ਼ਲਅੰਦਾਜ਼ੀ ਕਰ ਇਸ ਵਿਚ ਰੁਕਾਵਟ ਬਣ ਰਹੀ ਸੀ। ਸਿੱਟੇ ਵਜੋਂ ੧੪ ਸਤੰਬਰ, ੧੯੨੩ ਤੋਂ ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਦਾ ਸਭ ਤੋਂ ਵੱਡਾ ਮੋਰਚਾ ‘ਜੈਤੋ ਦਾ ਮੋਰਚਾ’ ਬਾਕਾਇਦਾ ਸ਼ੁਰੂ ਕਰ ਦਿੱਤਾ ਗਿਆ। ਇਸ ਮੋਰਚੇ ਦੀ ਮਹੱਤਤਾ ਬਾਕੀਆਂ ਨਾਲੋਂ ਇਸ ਗੱਲ ਕਰਕੇ ਵਧੇਰੇ ਹੈ ਕਿ ਬਾਕੀ ਸਾਰੇ ਮੋਰਚਿਆਂ ਵਿੱਚੋਂ ਇਹ ਸਭ ਤੋਂ ਲੰਮਾ ਸਮਾਂ ਚੱਲਿਆ। ਇਸ ਮੋਰਚੇ ਅਧੀਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਰੋਜ਼ਾਨਾ ੨੫-੨੫ ਸਿੰਘਾਂ ਦਾ ਜਥਾ ਜੈਤੋ ਭੇਜਣ ਦਾ ਫੈਸਲਾ ਕਰ ਲਿਆ। ਪਹਿਲਾ ਜਥਾ ੧੫ ਸਤੰਬਰ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਪੈਦਲ ਰਵਾਨਾ ਹੋਇਆ। ਇਸ ਜਥੇ ਨੇ ਤੁਰਨ ਤੋਂ ਪਹਿਲਾਂ ਹੀ ਸ਼ਾਂਤਮਈ ਰਹਿਣ ਦਾ ਪ੍ਰਣ ਲਿਆ ਹੋਇਆ ਸੀ। ਜਥਾ ਵੱਖ-ਵੱਖ ਥਾਂਈਂ ਪੜਾਅ

ਕਰਦਾ ਹੋਇਆ ਜੈਤੋ ਪਹੁੰਚਿਆ। ਗੁਰਦੁਆਰਾ ਸਾਹਿਬ ਅੰਦਰ ਦਾਖਲ ਹੋਣ ਤੋਂ ਪਹਿਲਾਂ ਹੀ ਜਥੇ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਤਰ੍ਹਾਂ ਰੋਜ਼ਾਨਾ ਹੀ ੨੫ ਸਿੰਘਾਂ ਦਾ ਇਕ ਜਥਾ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਸ਼ਾਂਤਮਈ ਰਵਾਨਾ ਹੁੰਦਾ ਅਤੇ ਜੈਤੋ ਪਹੁੰਚ ਕੇ ਸ਼ਾਂਤਮਈ ਗ੍ਰਿਫ਼ਤਾਰੀ ਦਿੰਦਾ ਰਿਹਾ। ਇਨ੍ਹਾਂ ਗ੍ਰਿਫ਼ਤਾਰੀਆਂ ਦੀ ਚਰਚਾ ਸਮੁੱਚੇ ਦੇਸ਼ ਅੰਦਰ ਫੈਲ ਗਈ ਅਤੇ ਜੈਤੋ ਦਾ ਮੋਰਚਾ ਸਮੁੱਚੇ ਦੇਸ਼ ਦੀ ਨਜ਼ਰੇ ਚੜ੍ਹ ਗਿਆ।

੨੯ ਸਤੰਬਰ, ੧੯੨੩ ਈ. ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅੰਗਰੇਜ਼ ਅਧਿਕਾਰੀਆਂ ਵੱਲੋਂ ਗੁਰਦੁਆਰਾ ਗੰਗਸਰ ਸਾਹਿਬ ਅੰਦਰ ਸ੍ਰੀ ਅਖੰਡ ਪਾਠ ਸਾਹਿਬ ਖੰਡਿਤ ਕਰਨ ਦੀ ਕਾਰਵਾਈ ਅਤੇ ਅਕਾਲੀਆਂ ਨਾਲ ਕੀਤੇ ਜਾ ਰਹੇ ਵਰਤਾਉ ਦੀ ਕਰੜੀ ਨਿਖੇਧੀ ਕੀਤੀ ਅਤੇ ਸਿੱਖਾਂ ਦੇ ਧਾਰਮਿਕ ਮਾਮਲਿਆਂ ਵਿਚ ਅੰਗਰੇਜ਼ੀ ਹਕੂਮਤ ਦੇ ਦਖ਼ਲ ਨੂੰ ਬਰਦਾਸ਼ਤ ਨਾ ਕਰਨ ਲਈ ਮਤਾ ਪਾਸ ਕੀਤਾ। ਅੰਗਰੇਜ਼ੀ ਸਰਕਾਰ ਨੇ ੧੩ ਅਕਤੂਬਰ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਅਕਾਲੀ ਦਲ ਦੋਨਾਂ ਨੂੰ ਕਾਨੂੰਨ ਵਿਰੋਧੀ ਕਰਾਰ ਦੇ ਦਿੱਤਾ। ਸਰਕਾਰ ਨੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਪ੍ਰਧਾਨ ਸਮੇਤ ਮੈਂਬਰਾਂ ਅਤੇ ਸਰਗਰਮ ਅਕਾਲੀ ਆਗੂਆਂ ਨੂੰ ਗ੍ਰਿਫ਼ਤਾਰ ਕਰ ਕੇ ਜੇਲ੍ਹ ਭੇਜ ਦਿੱਤਾ। ਹੁਣ ਫੈਸਲਾ ਹੋਇਆ ਕਿ ੫੦੦-੫੦੦ ਸਿੰਘਾਂ ਦੇ ਜਥੇ ਭੇਜੇ ਜਾਣ ਅਤੇ ਪਹਿਲਾ ਜਥਾ ੨੧ ਫਰਵਰੀ, ੧੯੨੪ ਈ. ਨੂੰ ਜੈਤੋ ਪਹੁੰਚੇ। ੯ ਫ਼ਰਵਰੀ, ੧੯੨੪ ਨੂੰ ੫੦੦ ਸਿੰਘਾਂ ਦਾ ਪਹਿਲਾ ਜਥਾ ਸ. ਊਧਮ ਸਿੰਘ ਨਾਗੋਕੇ ਦੀ ਅਗਵਾਈ ਵਿਚ ਸ਼ਾਂਤਮਈ ਰਹਿਣ ਦਾ ਪ੍ਰਣ ਲੈ ਕੇ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਅਰਦਾਸਾ ਸੋਧ ਕੇ ਤੁਰਿਆ। ਕੇਸਰੀ ਬਾਣੇ, ਕਾਲੀਆਂ ਦਸਤਾਰਾਂ ਅਤੇ ਕਾਲੇ ਗਾਤਰੇ ਪਾ ਕੇ ਸ਼ਹੀਦ ਸਿੰਘਾਂ ਦਾ ਜਥਾ ਜੈਕਾਰਿਆਂ ਦੀ ਗੂੰਜ ਦਰਮਿਆਨ ਜੈਤੋ ਵੱਲ ਤੁਰ ਪਿਆ। ਰਸਤੇ ਵਿਚ ਥਾਂ-ਥਾਂ ਸਿੱਖ ਸੰਗਤਾਂ ਜਥੇ ਦਾ ਹਰ ਪ੍ਰਕਾਰ ਨਾਲ ਸੁਆਗਤ ਕਰ ਉਤਸ਼ਾਹ ਵਧਾ ਰਹੀਆਂ ਸਨ। ਸ਼ਰਧਾਲੂ ਸੰਗਤਾਂ ਵੱਲੋਂ ਰਾਤ ਦੇ ਪੜਾਅ ਵਾਲੇ ਅਸਥਾਨ 'ਤੇ ਹਰ ਸਹੂਲਤ ਦਾ ਪ੍ਰਬੰਧ ਜਥੇ ਦੇ ਪਹੁੰਚਣ ਤੋਂ ਪਹਿਲਾਂ ਹੀ ਕੀਤਾ ਹੁੰਦਾ ਸੀ। ਜਥੇ ਦੇ ਨਾਲ ਕੁਝ ਬੀਬੀਆਂ ਰਸਤੇ ਵਿਚ ਲੰਗਰ ਆਦਿ ਦੀ ਤਿਆਰੀ ਕਰਨ ਲਈ ਆਈਆਂ ਹੋਈਆਂ ਸਨ, ਪਰ ਜਦੋਂ ਰਸਤੇ ਵਿਚ ਹਰ ਪ੍ਰਕਾਰ ਦੀ ਸਹੂਲਤ ਮਿਲਣ ਲੱਗੀ ਤਾਂ ਜਥੇਦਾਰ ਵੱਲੋਂ ਬੀਬੀਆਂ ਨੂੰ ਵਾਪਸ ਆਪਣੇ ਘਰੀਂ ਮੁੜਨ ਲਈ ਆਦੇਸ਼ ਦੇ ਦਿੱਤਾ ਗਿਆ। ਇਨ੍ਹਾਂ ਬੀਬੀਆਂ ਵਿਚ ਬੀਬੀ ਬਲਬੀਰ ਕੌਰ ਵੀ ਆਪਣੇ ਛੋਟੇ ਜਿਹੇ ਦੁੱਧ ਚੁੰਘਦੇ ਪੁੱਤਰ ਨਾਲ ਸ਼ਾਮਲ ਸੀ। ਬੀਬੀ ਬਲਬੀਰ ਕੌਰ ਵਾਪਸ ਨਹੀਂ ਮੁੜਨਾ ਚਾਹੁੰਦੀ ਸੀ। ਉਸ ਦਾ ਮੰਨਣਾ ਸੀ ਕਿ ਉਹ ਵੀ ਉਸ ਅਰਦਾਸ ਸਮੇਂ ਸ਼ਾਮਲ ਹੋਈ ਸੀ ਜੋ ਕਿ ਜਥੇ ਦੇ ਸਫਲਤਾਪੂਰਵਕ ਮੁਕਾਮ ਤੀਕ ਪਹੁੰਚਣ ਲਈ ਕੀਤੀ ਗਈ ਸੀ। ਜਦੋਂ ਜਥੇਦਾਰ ਜੀ ਨੇ ਬੀਬੀ ਬਲਬੀਰ ਕੌਰ ਨੂੰ ਜ਼ੋਰ ਦੇ ਕੇ ਵਾਪਸ

ਮੁੜਨ ਲਈ ਕਿਹਾ ਤਾਂ ਉਸ ਨੇ ਭਾਵੁਕ ਹੋ ਕੇ ਜਥੇਦਾਰ ਸਾਹਿਬ ਨੂੰ ਕਿਹਾ ਕਿ ਜਦੋਂ ਸਿੱਖ ਧਰਮ ਵਿਚ ਸ਼ੁਰੂ ਤੋਂ ਹੀ ਇਸਤਰੀ-ਮਰਦ ਨੂੰ ਬਰਾਬਰ ਦਾ ਸਤਿਕਾਰ ਤੇ ਅਧਿਕਾਰ ਪ੍ਰਾਪਤ ਹਨ ਤਾਂ ਤੁਸੀਂ ਮੈਨੂੰ ਸ਼ਹੀਦੀ ਜਥੇ ਵਿਚ ਸ਼ਾਮਲ ਹੋਣ ਤੋਂ ਕਿਉਂ ਰੋਕ ਰਹੇ ਹੋ? ਮੈਂ ਵੀ ਆਪਣੇ ਵੀਰਾਂ ਨਾਲ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਕੁਰਬਾਨੀ ਦੇਵਾਂਗੀ। ਮੈਂ ਵੀ ਮਾਤਾ ਭਾਗ ਕੌਰ ਜੀ ਵਾਂਗ ਆਪਣੇ ਪੰਥ ਦੀ ਚੜ੍ਹਦੀ ਕਲਾ ਦੇ ਸੰਘਰਸ਼ ਵਿਚ ਯੋਗਦਾਨ ਪਾਉਣਾ ਚਾਹੁੰਦੀ ਹਾਂ।

ਬੀਬੀ ਬਲਬੀਰ ਕੌਰ ਦੇ ਸੁਭਾਅ ਦੀ ਦਲੇਰੀ, ਨਿਰਭੈਅਤਾ, ਉਸ ਦੇ ਚਿਹਰੇ ਦੀ ਗੰਭੀਰਤਾ ਅਤੇ ਉਸ ਦੇ ਕੁਰਬਾਨੀ ਵਾਲੇ ਜਜ਼ਬੇ ਨੂੰ ਵੇਖਦਿਆਂ ਜਥੇਦਾਰ ਜੀ ਚੁੱਪ ਕਰ ਗਏ ਅਤੇ ਉਨ੍ਹਾਂ ਨੇ ਬੀਬੀ ਜੀ ਨੂੰ ਜਥੇ ਦੇ ਨਾਲ ਅੱਗੇ ਜਾਣ ਦੀ ਆਗਿਆ ਦੇ ਦਿੱਤੀ। ਜਥਾ ਗੁਰਬਾਣੀ ਗਾਇਨ ਕਰਦਾ, ਜੈਕਾਰੇ ਗੁਜਾਉਂਦਾ ਆਪਣੇ ਮੁਕਾਮ ਵੱਲ ਵਧਣ ਲੱਗਾ। ਰਸਤੇ ਵਿਚ ਹਰ ਧਰਮ ਦੇ ਲੋਕ ਜਥੇ ਦਾ ਫੁੱਲਾਂ, ਅਤਰ ਫੁਲੇਲਾਂ, ਲੰਗਰ ਆਦਿ ਨਾਲ ਸਤਿਕਾਰ ਕਰ ਰਹੇ ਸਨ। ਹੁਣ ਤਕ ਜਥੇ ਦੇ ਨਾਲ ਰਸਤੇ ਵਿੱਚੋਂ ਵੀ ਕਾਫੀ ਸਿੱਖ ਰਲ ਚੁੱਕੇ ਸਨ, ਜਿਨ੍ਹਾਂ ਦੇ ਮਨਾਂ ਵਿਚ ਵੀ ਜੈਤੋ ਵਿਖੇ ਪੰਥ ਦੀ ਚੜ੍ਹਦੀ ਕਲਾ ਲਈ ਸ਼ਹੀਦ ਹੋਣ ਦਾ ਚਾਅ ਸੀ। ਜੈਤੋ ਦੇ ਨਜ਼ਦੀਕ ਪਹੁੰਚਣ ਤਕ ਜਥੇ ਨੂੰ ਖ਼ਬਰ ਮਿਲ ਚੁਕੀ ਸੀ ਕਿ ਜੈਤੋ ਵਿਖੇ ਅੰਗਰੇਜ਼ ਹਕੂਮਤ ਵੱਲੋਂ ਮਸ਼ਨੀਗੰਨਾਂ ਸਮੇਤ ਫੌਜ ਦਾ ਪ੍ਰਬੰਧ ਕੀਤਾ ਹੋਇਆ ਹੈ। ਜਥੇਦਾਰ ਜੀ ਨੇ ਦੁਬਾਰਾ ਜਥੇ ਦੇ ਸਿੰਘਾਂ ਨੂੰ ਬੇਨਤੀ ਕੀਤੀ ਕਿ ਕੇਵਲ ਉਹੀ ਸਿੰਘ ਜਥੇ ਦੇ ਨਾਲ ਅੱਗੇ ਜਾਣ, ਜੋ ਸ਼ਾਂਤਮਈ ਰਹਿ ਕੇ ਸਰਕਾਰ ਦੇ ਜ਼ੁਲਮਾਂ ਅੱਗੇ ਖੜ੍ਹ ਸਕਦੇ ਹਨ। ਕੋਈ ਵੀ ਸਿੰਘ ਵਾਪਸ ਨਾ ਪਰਤਿਆ। ਇਕ ਵਾਰ ਫਿਰ ਜਥੇਦਾਰ ਜੀ ਅਤੇ ਜਥੇ ਦੇ ਬਾਕੀ ਸਿੰਘਾਂ ਨੇ ਵੀ ਬੀਬੀ ਬਲਬੀਰ ਕੌਰ ਨੂੰ ਉਸ ਦੇ ਕੁੱਛੜ ਚੁੱਕੇ ਬਾਲ ਦੀ ਜਾਨ ਦਾ ਵਾਸਤਾ ਦਿੰਦਿਆਂ ਵਾਪਸ ਪਰਤਣ ਲਈ ਕਿਹਾ। ਬੀਬੀ ਜੀ ਨੇ ਚੜ੍ਹਦੀ ਕਲਾ ਵਿਚ ਰਹਿੰਦਿਆਂ ਜੁਆਬ ਦਿੱਤਾ ਕਿ "ਵੀਰ ਜੀ! ਮੈਂ ਵੀ ਆਪਣੇ ਬਾਕੀ ਸਿੰਘ ਵੀਰਾਂ ਦੀ ਤਰ੍ਹਾਂ ਦਸਮੇਸ਼ ਪਿਤਾ ਜੀ ਦਾ ਅੰਮ੍ਰਿਤ ਛਕਿਆ ਹੋਇਆ ਹੈ। ਮੈਂ ਬਹੁਤ ਹੀ ਭਾਗਾਂ ਵਾਲੀ ਹੋਵਾਂਗੀ ਜੇਕਰ ਮੈਂ ਜਥੇ ਦੇ ਬਾਕੀ ਵੀਰਾਂ ਦੀ ਤਰ੍ਹਾਂ ਆਪਣੇ ਪੁੱਤਰ ਸਮੇਤ ਸ਼ਹੀਦੀ ਪ੍ਰਾਪਤ ਕਰ ਸਿੱਖ ਪੰਥ ਦੀ ਚੜ੍ਹਦੀ ਕਲਾ ਵਿਚ ਯੋਗਦਾਨ ਦੇ ਸਕੀ।" ਬੀਬੀ ਬਲਬੀਰ ਕੌਰ ਦੀ ਕੌਮ ਪ੍ਰਤੀ ਸ਼ਹਾਦਤ ਦੇਣ ਦੀ ਦ੍ਰਿੜ੍ਹਤਾ ਦੇਖ ਇਕ ਵਾਰ ਫਿਰ ਸਾਰੇ ਚੁੱਪ ਕਰ ਗਏ। ਹੁਣ ਉਸ ਨੂੰ ਅੱਗੇ ਵਧਣ ਤੋਂ ਕਿਸੇ ਨੇ ਨਾ ਰੋਕਿਆ।

ਜਥਾ ਪਹਿਲਾਂ ਨਾਲੋਂ ਵੀ ਵੱਧ ਜੋਸ਼ ਵਿਚ, ਸ਼ਾਂਤਮਈ ਪ੍ਰਦਰਸ਼ਨ ਕਰਦਾ ਹੋਇਆ ਇਕ ਅਨੁਸ਼ਾਸਿਤ ਤਰੀਕਾ ਅਪਨਾਉਂਦਿਆਂ ਜੈਤੋ ਵੱਲ ਵਧਣ ਲੱਗਾ। ਨਾਭਾ ਰਿਆਸਤ ਦੀ ਹੱਦ ਸ਼ੁਰੂ ਹੁੰਦਿਆਂ ਹੀ ਪੁਲਿਸ ਨੇ ਜਥੇ ਨੂੰ ਸੁਚੇਤ ਕਰਦਿਆਂ ਕਿਹਾ ਕਿ "ਤੁਹਾਨੂੰ ਗੁਰਦੁਆਰਾ ਸਾਹਿਬ ਵੱਲ ਨਹੀਂ ਜਾਣ ਦਿੱਤਾ ਜਾ ਸਕਦਾ। ਅੱਗੇ

ਮਸ਼ੀਨਗੰਨਾਂ ਬੀੜ੍ਹੀਆਂ ਹੋਈਆਂ ਹਨ, ਇਸ ਲਈ ਜਥਾ ਪਿਛਾਂਹ ਪਰਤ ਜਾਏ" ਜੁਆਬ ਵਿਚ ਜਥੇਦਾਰ ਜੀ ਨੇ ਕਿਹਾ ਕਿ ਜਥੇ ਦੇ ਮੈਂਬਰ ਅਰਦਾਸਾ ਸੋਧ ਕੇ ਤੁਰੇ ਹਨ, ਇਸ ਲਈ ਇਹ ਸ਼ਹੀਦ ਤਾਂ ਹੋ ਸਕਦੇ ਹਨ, ਪਰ ਵਾਪਸ ਨਹੀਂ ਪਰਤ ਸਕਦੇ। ਜੈਤੋ ਨਗਰ ਵਿਚ ਦਾਖ਼ਲ ਹੁੰਦਿਆਂ ਹੀ ਜਿੱਥੇ ਜਥੇ ਨੇ ਜੈਕਾਰੇ ਗੁੰਜਾਏ, ਉੱਥੇ ਹਕੂਮਤ ਵੱਲੋਂ ਮਸ਼ੀਨਗੰਨਾਂ ਨਾਲ ਫਾਇਰ ਦਿੱਤੇ ਗਏ। ਗੋਲੀਆਂ ਦਾ ਜਿਵੇਂ ਮੀਂਹ ਵਰ੍ਹ ਰਿਹਾ ਸੀ, ਪਰ ਜਥਾ ਸ਼ਾਂਤਮਈ ਰਹਿ ਕੇ 'ਸਤਿਨਾਮੁ-ਵਾਹਿਗੁਰੂ' ਦਾ ਜਾਪ ਕਰਦਾ ਹੋਇਆ ਅੱਗੇ ਵਧ ਰਿਹਾ ਸੀ। ਕੋਈ ਵੀ ਪਿਛਾਂਹ ਨਾ ਮੁੜਿਆ, ਸਗੋਂ ਸਾਰੇ ਜਾਪ ਕਰਦੇ ਹੋਏ ਅੱਗੇ ਹੀ ਅੱਗੇ ਵਧ ਰਹੇ ਸੀ। ਗੋਰੇ ਸਿਪਾਹੀ ਸਿੰਘਾਂ ਦੀ ਨਿਰਭੈਅਤਾ ਦੇਖ ਹੈਰਾਨ ਹੋ ਰਹੇ ਸਨ। ਗੋਲੀਆਂ ਦੀ ਬਾਰਸ਼ ਨਾਲ ਜਥੇ ਦੇ ਸੂਰਮੇ ਸਿੰਘ ਸ਼ਹੀਦੀਆਂ ਪ੍ਰਾਪਤ ਕਰਦੇ ਡਿੱਗ ਰਹੇ ਸਨ। ਜਥੇ ਦੇ ਦਰਮਿਆਨ ਬੀਬੀ ਬਲਬੀਰ ਕੌਰ ਵੀ ਆਪਣੇ ਪੁੱਤਰ ਨਾਲ 'ਸਤਿਨਾਮੁ-ਵਾਹਿਗੁਰੂ' ਦਾ ਜਾਪ ਕਰਦੀ ਹੋਈ ਜਾ ਰਹੀ ਸੀ। ਉਸ ਦੇ ਚਿਹਰੇ 'ਤੇ ਨਿਰਭੈਅਤਾ ਦੀ ਝ਼ਲਕ ਸੀ। ਅਚਾਨਕ ਇਕ ਗੋਲੀ ਆਈ ਅਤੇ ਬੀਬੀ ਜੀ ਦੇ ਕੁੱਛੜ ਚੁੱਕੇ ਝਲਕ ਕੋਮਲ ਜਿਹੇ ਬੱਚੇ ਦੇ ਸਰੀਰ ਨੂੰ ਵਿੰਨ੍ਹ ਗਈ। ਗੋਲੀ ਨਾਲ ਸ਼ਹੀਦ ਹੋਇਆ ਆਪਣਾ ਲਾਡਲਾ ਪੁੱਤਰ ਦੇਖ ਕੇ ਬੀਬੀ ਬਲਬੀਰ ਕੌਰ ਦੀਆਂ ਅੱਖਾਂ ਵਿੱਚੋਂ ਸ਼ੁਕਰਾਨੇ ਦੇ ਦੋ ਕੁ ਅੱਥਰੂ ਡੁੱਲ੍ਹੇ। ਬੀਬੀ ਜੀ ਨੇ ਉਸੇ ਵੇਲੇ ਆਪਣੇ ਸਪੁੱਤਰ ਨੂੰ ਆਖਰੀ ਵਾਰ ਚੁੰਮਦਿਆਂ ਧਰਤੀ 'ਤੇ ਵਿਛਾ ਦਿੱਤਾ। ਦਸਮੇਸ਼ ਪਿਤਾ ਵਾਹਿਗੁਰੂ ਦਾ ਸ਼ੁਕਰ ਕਰਦਿਆਂ ਅਰਦਾਸ ਕੀਤੀ ਕਿ ਕੌਮ ਲਈ ਉਸ ਦੇ ਪੁੱਤਰ ਦੀ ਸ਼ਹੀਦੀ ਨਾਲ ਅੱਜ ਉਸ ਦੀ ਕੁੱਖ ਸਫਲੀ ਹੋਈ ਹੈ। ਅਕਾਲ ਪੁਰਖ ਵਾਹਿਗੁਰੂ ਵੱਲੋਂ ਬਖਸ਼ੀ ਦਾਤ, ਉਸੇ ਦੇ ਹਵਾਲੇ ਕਰਦਿਆਂ ਬੀਬੀ ਬਲਬੀਰ ਕੌਰ ਫਿਰ ਪਹਿਲਾਂ ਵਾਲੇ ਹੌਂਸਲੇ ਅਤੇ ਜੋਸ਼ ਨਾਲ ਖੜ੍ਹੀ ਹੋ ਕੇ ਜਥੇ ਨਾਲ ਅੱਗੇ ਤੁਰ ਪਈ।

'ਸਤਿਨਾਮ-ਵਾਹਿਗੁਰੂ' ਦਾ ਜਾਪ ਕਰਦਿਆਂ ਜਾ ਰਹੀ ਬੀਬੀ ਬਲਬੀਰ ਕੌਰ ਦੇ ਚਿਹਰੇ 'ਤੇ ਹੁਣ ਇਕ ਅਦੁੱਤੀ ਸੰਤੁਸ਼ਟੀ ਦੀ ਚਮਕ ਵੀ ਆ ਰਲੀ ਸੀ। ਬੀਬੀ ਜੀ ਜਥੇ ਦੇ ਸਿੰਘ ਵੀਰਾਂ ਨਾਲ ਅੱਗੇ ਵੱਧ ਰਹੀ ਸੀ। ਜਥਾ ਗੁਰਦੁਆਰਾ ਸਾਹਿਬ ਦੇ ਨਜ਼ਦੀਕ ਜਾ ਪਹੁੰਚਿਆ। ਐਨ ਉਸੇ ਵਕਤ ਇਕ ਗੋਲੀ ਬੀਬੀ ਬਲਬੀਰ ਕੌਰ ਦੀ ਛਾਤੀ ਨੂੰ ਚੀਰਦੀ ਹੋਈ ਪਾਰ ਲੰਘ ਗਈ ਅਤੇ ਉਹ ਆਪਣਾ ਸ਼ਹੀਦ ਹੋਣ ਦਾ ਪ੍ਰਣ ਨਿਭਾਉਂਦੀ ਹੋਈ ਧਰਤੀ 'ਤੇ ਜਾ ਡਿੱਗੀ। ਇਸ ਤਰ੍ਹਾਂ ਬੀਬੀ ਬਲਬੀਰ ਕੌਰ ਨੇ ਆਪਣੀ ਬਹਾਦਰੀ ਦੀ ਮਿਸਾਲ ਕਾਇਮ ਕਰਦਿਆਂ ਆਪਣੇ ਸਪੁੱਤਰ ਸਮੇਤ ਸ਼ਹੀਦ ਹੋ ਕੇ ਸਿੱਖ ਇਤਿਹਾਸ ਵਿਚਲੀਆਂ ਮਾਣ-ਮੱਤੀਆਂ ਬੀਬੀਆਂ, ਜਿਨ੍ਹਾਂ ਨੇ ਮੀਰ ਮਨੂੰ ਦੀਆਂ ਜੇਲ੍ਹਾਂ ਦੇ ਤਸੀਹੇ ਝੱਲਦਿਆਂ ਆਪਣੇ ਜਿਗਰ ਦੇ ਟੁੱਕੜਿਆਂ ਦੇ ਟੁੱਕੜੇ ਕਰਵਾ, ਹਾਰ ਪਿਰੋਅ ਗ਼ਲਾਂ ਵਿਚ ਪੁਆਏ ਸਨ, ਵਿਚ ਜਾ ਸਤਿਕਾਰਯੋਗ ਹਾਜ਼ਰੀ ਲਵਾਉਂਦਿਆਂ ਕੁਰਬਾਨੀਆਂ ਭਰੇ ਸਿੱਖ ਇਤਿਹਾਸ ਨੂੰ ਹੋਰ ਵਡਮੁੱਲਾ ਬਣਾ ਦਿੱਤਾ।

ਪਹਿਲੇ ਜਥੇ ਵਿਚ ਬੀਬੀ ਬਲਬੀਰ ਕੌਰ ਅਤੇ ਉਸ ਦੇ ਪੁੱਤਰ ਸਮੇਤ ਬੇਹਿਸਾਬ ਸਿੰਘਾਂ ਦੇ ਸ਼ਹੀਦ ਅਤੇ ਜ਼ਖ਼ਮੀ ਹੋਣ ਦੇ ਬਾਵਜੂਦ ਸਿੱਖ ਕੌਮ ਚੜ੍ਹਦੀ ਕਲਾ ਵਿਚ ਸੀ ਜਿਸ ਕਾਰਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਾਂਗਰਸੀ ਲੀਡਰਾਂ ਦੇ ਵਿਰੋਧ ਦੇ ਬਾਵਜੂਦ ਹਰ ਹਾਲ ਵਿਚ ਦੂਜਾ ਜਥਾ ਭੇਜਣ ਦਾ ਐਲਾਨ ਕਰ ਦਿੱਤਾ। ਇਸ ਤਰ੍ਹਾਂ ਨਾ ਕੇਵਲ ਪੰਜਾਬ ਸਗੋਂ ਵਿਦੇਸ਼ੀ ਧਰਤੀ ਤੋਂ ਵੀ ੧੬ ਜਥੇ ਜੈਤੋ ਵੱਲ ਰਵਾਨਾ ਕੀਤੇ ਗਏ। ੨੭ ਅਪ੍ਰੈਲ, ੧੯੨੫ ਨੂੰ ਸ੍ਰੀ ਅਕਾਲ ਤਖ਼ਤ ਸਾਹਿਬ ਤੋਂ ਰਵਾਨਾ ਹੋਇਆ ਜਥਾ ਅਜੇ ਰਸਤੇ ਵਿਚ ਹੀ ਸੀ ਕਿ ਪਤਾ ਲੱਗਾ ਕਿ ਅੰਗਰੇਜ਼ ਹਕੂਮਤ ਨੇ ਸਿੱਖਾਂ ਦੀਆਂ ਕੁਰਬਾਨੀਆਂ ਅੱਗੇ ਹਥਿਆਰ ਸੁੱਟਦਿਆਂ ਸ੍ਰੀ ਅਖੰਡ ਪਾਠ ਸਾਹਿਬ ਕਰਨ ਉੱਤੇ ਲਗਾਈ ਗਈ ਹਰ ਤਰ੍ਹਾਂ ਦੀ ਪਾਬੰਦੀ ਖਤਮ ਕਰ ਦਿੱਤੀ ਹੈ। ਇਸ ਜਥੇ ਨੇ ਗੁਰਦੁਆਰਾ ਸਾਹਿਬ ਵਿਖੇ ਪਹੁੰਚ ਕੇ ੧੦੧ ਪਾਠਾਂ ਦੀ ਲੜੀ ਸ਼ੁਰੂ ਕਰਦਿਆਂ ਪਹਿਲਾ ਸ੍ਰੀ ਅਖੰਡ ਪਾਠ ਸਾਹਿਬ ਸ਼ੁਰੂ ਕਰਵਾਇਆ। ਮੋਰਚੇ ਦੀ ਇਸ ਸਫਲਤਾ ਵਿਚ ਬੀਬੀ ਬਲਬੀਰ ਕੌਰ ਵੱਲੋਂ ਪਾਇਆ ਯੋਗਦਾਨ ਨਾ-ਭੁਲਾਉਣਯੋਗ ਹੈ।

ਇਸ ਸ਼ਹੀਦ ਬੀਬੀ ਬਲਬੀਰ ਕੌਰ ਦੇ ਨਾਂ ਤੋਂ ਇਲਾਵਾ ਇਸ ਦੇ ਜੀਵਨ ਬਾਰੇ ਹੋਰ ਕੋਈ ਵੀ ਜਾਣਕਾਰੀ ਪ੍ਰਾਪਤ ਨਹੀਂ ਹੋ ਸਕੀ। ਇਤਿਹਾਸ ਗਵਾਹ ਹੈ ਕਿ ਜਿਸ ਕੌਮ ਵਿਚ ਬੀਬੀ ਬਲਬੀਰ ਕੌਰ ਵਰਗੀਆਂ ਇਸਤਰੀਆਂ ਹੋਣ ਜੋ ਆਪਣੇ ਜਿਗਰ ਦੇ ਟੋਟੇ ਦੇ ਸ਼ਹੀਦ ਹੋਣ 'ਤੇ ਵੀ ਨੂੰ ਵੀ ਆਪਣੇ ਹੱਥੀਂ ਸ਼ਹੀਦੀ ਮਾਰਗ 'ਤੇ ਤੋਰ ਕੇ ਅਕਾਲ ਪੁਰਖ ਵਾਹਿਗੁਰੂ ਦਾ ਸ਼ੁਕਰਾਨਾ ਕਰਨ, ਉਹ ਕੌਮ ਹਮੇਸ਼ਾਂ ਹੀ ਚੜ੍ਹਦੀਆਂ ਕਲਾਂ ਵਿਚ ਰਹਿੰਦੀ ਹੈ। ਅਜਿਹੀਆਂ ਹੀ ਮਾਰਗ-ਦਰਸ਼ਕ ਇਸਤਰੀਆਂ ਦੀ ਅੱਜ ਪੰਥ ਨੂੰ ਡਾਹਢੀ ਲੋੜ ਮਹਿਸੂਸ ਹੋ ਰਹੀ ਹੈ। ■

## ਰਾਜਸਥਾਨ ਵਿਖੇ ਗੁਰਮਤਿ ਸਮਾਗਮ

ਭਾਈ ਗੁਰਨਾਮ ਸਿੰਘ ਗਜਬ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਭਾਈ ਬਲਦੇਵ ਸਿੰਘ, ਮੁਖੀ, ਧਰਮ ਪ੍ਰਚਾਰ ਲਹਿਰ ਦੀ ਅਗਵਾਈ ਵਿਚ ੧ ਤੋਂ ੩ ਮਾਰਚ, ੨੦੧੫ ਤਕ ਅਲਵਰ, ਰਾਜਸਥਾਨ ਵਿਖੇ ਗੁਰਮਤਿ ਸਮਾਗਮ ਕਰਵਾਏ ਗਏ। ਇਸ ਦੌਰਾਨ ਹੋਏ ਅੰਮ੍ਰਿਤ-ਸੰਚਾਰ ਵਿਚ ਕੁੱਲ ੯੨ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

ਇਸੇ ਤਰ੍ਹਾਂ ੬ ਮਾਰਚ, ੨੦੧੫ ਨੂੰ ਬਿਲਾਸਪੁਰ ਵਿਖੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੧੦੦੦ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।

# ਪੰਜਾਬੀਆਂ ਦੀ ਅਣਖ ਤੇ ਸਵੈਮਾਣ ਦਾ ਪ੍ਰਤੀਕ ਕਾਮਾਗਾਟਾਮਾਰੂ

*-ਡਾ. ਪਰਮਵੀਰ ਸਿੰਘ**

ਪੰਜਾਬੀ ਆਪਣੀ ਮਿਹਨਤ, ਲਗਨ ਅਤੇ ਖ਼ਾਤਰਦਾਰੀ ਕਰਕੇ ਦੁਨੀਆ ਭਰ ਵਿਚ ਪ੍ਰਸਿੱਧ ਹਨ। ਇਹ ਜਿੱਥੇ ਵੀ ਜਾਂਦੇ ਹਨ, ਆਪਣੀ ਵਿਲੱਖਣ ਪਛਾਣ ਕਾਇਮ ਕਰਨ ਵਿਚ ਪੂਰਾ ਤਾਨ ਲਾ ਦਿੰਦੇ ਹਨ। ਵਿਰਸੇ ਵਿਚ ਇਨ੍ਹਾਂ ਨੂੰ ਜਿਹੜੀਆਂ ਕਦਰਾਂ-ਕੀਮਤਾਂ ਪ੍ਰਾਪਤ ਹੋਈਆਂ ਹਨ ਉਨ੍ਹਾਂ 'ਤੇ ਗੁਰੂ ਸਾਹਿਬਾਨ ਦੀ ਪ੍ਰੇਰਨਾ ਹਮੇਸ਼ਾਂ ਕਾਰਜਸ਼ੀਲ ਰਹੀ ਹੈ। ਪੰਜਾਬ ਵਿਚ ਵੱਸਣ ਵਾਲੇ ਹਿੰਦੂ, ਮੁਸਲਮਾਨ, ਸਿੱਖ ਆਦਿ ਹਰ ਇਕ ਧਰਮ ਦੇ ਵਸਨੀਕ ਦੇ ਮਨ 'ਤੇ ਗੁਰੂ ਸਾਹਿਬਾਨ ਦੀਆਂ ਸਿੱਖਿਆਵਾਂ ਦੀ ਮੋਹਰ ਕਿਸੇ ਨਾ ਕਿਸੇ ਰੂਪ ਵਿਚ ਦਿਖਾਈ ਦਿੰਦੀ ਹੈ। ਗੁਰੂ ਸਾਹਿਬਾਨ ਨੇ ਧਰਮ ਦੀਆਂ ਕਦਰਾਂ-ਕੀਮਤਾਂ ਨੂੰ ਉਜਾਗਰ ਕਰਨ ਲਈ ਸਿੱਖਾਂ ਨੂੰ ਅਣਖ ਤੇ ਸਵੈਮਾਣ ਵਾਲਾ ਜੀਵਨ ਬਸਰ ਕਰਨ ਦੀ ਪ੍ਰੇਰਨਾ ਹੀ ਪੈਦਾ ਨਹੀਂ ਕੀਤੀ ਬਲਕਿ ਇਸ ਮਾਰਗ 'ਤੇ ਚੱਲਦੇ ਹੋਏ ਉਨ੍ਹਾਂ ਨੇ ਆਪ ਵੀ ਸ਼ਹਾਦਤਾਂ ਦਿੱਤੀਆਂ ਸਨ। ਗੁਰੂ ਸਾਹਿਬਾਨ ਦਾ ਉਦੇਸ਼ ਸਮਾਜ ਵਿਚ ਸੱਚਾਈ ਅਤੇ ਸਦਾਚਾਰ ਦੀ ਭਾਵਨਾ ਪੈਦਾ ਕਰਨ ਲਈ ਪ੍ਰਭੂ-ਮੁਖੀ ਕਾਰਜ ਕਰਨ, ਸਰਬੱਤ ਦਾ ਭਲਾ ਮੰਗਣ, ਨਿਮਾਣਿਆਂ ਅਤੇ ਨਿਤਾਣਿਆਂ ਦੀ ਰਾਖੀ ਅਤੇ ਜ਼ੁਲਮ ਦਾ ਟਾਕਰਾ ਕਰਨ ਵਾਲੇ ਸਮਾਜ ਦੀ ਸਿਰਜਣਾ ਕਰਨਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖੀ ਹੱਕਾਂ ਦੀ ਰਾਖੀ ਲਈ ਅਵਾਜ਼ ਬੁਲੰਦ ਕਰਦੇ ਹੋਏ ਜ਼ੁਲਮ ਖ਼ਿਲਾਫ਼ ਡਟ ਕੇ ਖੜ੍ਹੇ ਹੋਣ ਲਈ ਆਮ ਲੋਕਾਂ ਨੂੰ ਵੰਗਾਰ ਦਿੰਦੇ ਹੋਏ ਕਿਹਾ ਸੀ:

*ਜੇ ਜੀਵੈ ਪਤਿ ਲਥੀ ਜਾਇ॥*
*ਸਭੁ ਹਰਾਮੁ ਜੇਤਾ ਕਿਛੁ ਖਾਇ॥* (ਪੰਨਾ ੧੪੨)

ਬਾਦਸ਼ਾਹ ਅਕਬਰ ਦੇ ਸਮੇਂ ਭਾਰਤ ਵਿਚ ਇਕ ਮਜ਼ਬੂਤ ਮੁਗ਼ਲ ਹਕੂਮਤ ਦਾ ਗਠਨ ਹੋਇਆ ਸੀ। ਉਸ ਸਮੇਂ ਤੋਂ ਹੀ ਉਨ੍ਹਾਂ ਨੂੰ ਇਹ ਭਰਮ ਪੈਦਾ ਹੋ ਗਿਆ ਸੀ ਕਿ ਉਹ ਅਜਿੱਤ ਹਨ ਅਤੇ ਕੋਈ ਵੀ ਉਨ੍ਹਾਂ 'ਤੇ ਜਿੱਤ ਪ੍ਰਾਪਤ ਨਹੀਂ ਕਰ ਸਕਦਾ। ਅੰਗਰੇਜ਼ਾਂ ਦੇ ਰਾਜ ਵਿਚ ਕਦੇ ਵੀ ਸੂਰਜ ਨਹੀਂ ਸੀ ਡੁੱਬਦਾ। ਉਨ੍ਹਾਂ ਨੂੰ ਦੁਨੀਆ 'ਤੇ ਕਾਇਮ ਕੀਤੇ ਆਪਣੇ ਵਿਸ਼ਾਲ ਰਾਜ ਦਾ ਨਸ਼ਾ ਸੀ। ਇਸੇ ਕਰਕੇ ਤਾਕਤ ਦੇ ਨਸ਼ੇ ਵਿਚ ਦੋਵਾਂ ਹਕੂਮਤਾਂ ਨੇ ਲੋਕਾਂ 'ਤੇ ਜਬਰ ਅਤੇ ਜ਼ੁਲਮ ਅਰੰਭ ਕਰ ਦਿੱਤਾ ਸੀ। ਪੰਜਾਬ ਦੇ ਲੋਕਾਂ ਦੇ ਮਨਾਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਜਿਹੀ ਚਿਣਗ ਪੈਦਾ ਕਰ ਦਿੱਤੀ ਸੀ ਜਿਸ ਨੇ ਆਮ ਲੋਕਾਂ ਦੇ ਮਨ ਨੂੰ ਅਜ਼ਾਦੀ ਦਾ ਹਲੂਣਾ ਦਿੱਤਾ ਸੀ।

**ਸਿੱਖ ਵਿਸ਼ਵ ਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ;-੧੪੭੦੦੨ ਮੋ.+੯੧੯੮੭੨੦੭੪੩੨੨*

ਗੁਰੂ ਸਾਹਿਬਾਨ ਦੁਆਰਾ ਦਰਸਾਏ ਆਦਰਸ਼ਾਂ 'ਤੇ ਚੱਲਦੇ ਹੋਏ ਸਿੱਖਾਂ ਨੇ ਅਨੇਕਾਂ ਕੁਰਬਾਨੀਆਂ ਦਿੱਤੀਆਂ, ਜਿਸ ਦਾ ਪ੍ਰਭਾਵ ਉਨ੍ਹਾਂ ਦੀਆਂ ਅਗਲੀਆਂ ਪੀੜ੍ਹੀਆਂ 'ਤੇ ਪੈਣਾ ਸੁਭਾਵਕ ਸੀ। ਸਮੇਂ ਦੀਆਂ ਪ੍ਰਸਥਿਤੀਆਂ ਦੇ ਪ੍ਰਭਾਵ ਅਧੀਨ ਪੰਜਾਬੀ ਆਪਣੀ ਰੋਜ਼ੀ-ਰੋਟੀ ਦੀ ਭਾਲ ਵਿਚ ਦੁਨੀਆ ਦੇ ਕਈ ਮੁਲਕਾਂ ਵਿਚ ਜਾ ਵੱਸੇ ਸਨ। ਉਹ ਜਿੱਥੇ ਵੀ ਗਏ, ਆਪਣੀ ਮਾਣ ਕਰਨਯੋਗ ਵਿਰਾਸਤ ਨੂੰ ਨਾਲ ਲੈ ਕੇ ਗਏ ਸਨ। ਉਨੀਵੀਂ ਸਦੀ ਵਿਚ ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ ਹੋਇਆ ਤਾਂ ਸਭ ਤੋਂ ਪਹਿਲਾਂ ਇਨ੍ਹਾਂ ਨੇ ਉਨ੍ਹਾਂ ਮੁਲਕਾਂ ਦਾ ਰੁਖ਼ ਕੀਤਾ ਜਿੱਥੇ ਅੰਗਰੇਜ਼ਾਂ ਦਾ ਰਾਜ ਸੀ। ਇੱਕੋ ਹਾਕਮ ਦੇ ਰਾਜ ਅਧੀਨ ਪ੍ਰਵਾਸ[੧] ਕਰਨਾ ਸੌਖਾ ਕਾਰਜ ਹੁੰਦਾ ਹੈ। ਕਈ ਵਾਰੀ ਹਾਕਮ ਵੀ ਆਪਣੀ ਸੁਵਿਧਾ ਅਨੁਸਾਰ ਆਪਣੇ ਕਬਜ਼ੇ ਅਧੀਨ ਇਕ ਰਾਜ ਦੇ ਲੋਕਾਂ ਨੂੰ ਦੂਜੇ ਰਾਜਾਂ ਜਾਂ ਦੇਸ਼ਾਂ ਵਿਚ ਲੈ ਜਾਂਦੇ ਹਨ। ਕਈ ਵਾਰੀ ਦੂਰ-ਦੁਰਾਡੇ ਦੇਸ਼ਾਂ ਜਾਂ ਇਲਾਕਿਆਂ ਵਿਚ ਜਾਣ ਵਾਲੇ ਕਾਮੇ ਅਤੇ ਸਿਪਾਹੀ ਉਸੇ ਸਥਾਨ ਨੂੰ ਆਪਣੀ ਕਰਮ-ਭੂਮੀ ਮੰਨ ਕੇ ਉੱਥੇ ਵੱਸ ਜਾਂਦੇ ਹਨ। ਮਿਹਨਤੀ ਸੁਭਾਅ ਹੋਣ ਕਰਕੇ ਹੱਥੀਂ ਕੰਮ ਕਰਨ ਅਤੇ ਦੂਜਿਆਂ ਤੋਂ ਅੱਗੇ ਲੰਘਣ ਦੀ ਬਿਰਤੀ ਨੇ ਜਿੱਥੇ ਪੰਜਾਬੀਆਂ ਨੂੰ ਖ਼ੁਸ਼ਹਾਲ ਜੀਵਨ ਬਸਰ ਕਰਨ ਦਾ ਮਾਰਗ ਪ੍ਰਦਾਨ ਕੀਤਾ ਹੈ, ਉੱਥੇ ਉਨ੍ਹਾਂ ਨੂੰ ਸਥਾਨਕ ਲੋਕਾਂ ਦਾ ਵਿਰੋਧ ਵੀ ਸਹਿਣ ਕਰਨਾ ਪਿਆ ਹੈ। ਕਾਮਾਗਾਟਾਮਾਰੂ ਪੰਜਾਬੀਆਂ ਦੇ ਇਤਿਹਾਸ ਦੀ ਇਕ ਅਜਿਹੀ ਦੁਖਦ ਘਟਨਾ ਹੈ ਜਿਸ ਨੇ ਮਨੁੱਖੀ ਹੱਕਾਂ ਦੀ ਰਾਖੀ ਦਾ ਹੋਕਾ ਦੇਣ ਵਾਲੇ ਯੂਰਪੀ ਮੁਲਕਾਂ ਦੀ ਅਸਲ ਨੀਤੀ ਨੂੰ ਲੋਕਾਂ ਸਾਹਮਣੇ ਉਜਾਗਰ ਕੀਤਾ ਹੈ।

ਬਾਬਾ ਗੁਰਦਿੱਤ ਸਿੰਘ[੨] ਇਸ ਘਟਨਾ ਦੇ ਮੁੱਖ ਆਗੂ ਸਨ ਜਿਨ੍ਹਾਂ ਨੇ ਬਹੁਤ ਸਾਰਾ ਧਨ ਖ਼ਰਚ ਕੇ ਅਤੇ ਆਪਣਾ ਜੀਵਨ ਦਾਅ 'ਤੇ ਲਾ ਕੇ ਇਸ ਘਟਨਾ ਨੂੰ ਦੁਨੀਆ ਦੇ ਇਤਿਹਾਸ ਵਿਚ ਉਜਾਗਰ ਕੀਤਾ ਸੀ। ਇਸ ਨੇ ਬਰਤਾਨਵੀ ਹਕੂਮਤ ਦੇ ਰਾਜ ਅਧੀਨ ਵਿਭਿੰਨ ਦੇਸ਼ਾਂ ਵਿਚਲੇ ਵੱਖੋ-ਵੱਖਰੇ ਕਾਨੂੰਨਾਂ ਦਾ ਵਿਰੋਧ ਕੀਤਾ ਸੀ। ਇੱਕੋ ਹਕੂਮਤ ਅਧੀਨ ਵਿਭਿੰਨ ਦੇਸ਼ਾਂ ਵਿਚ ਇੱਕੋ ਜਿਹੇ ਕਾਨੂੰਨ ਦੀ ਪ੍ਰੋੜ੍ਹਤਾ ਕਰਨ ਦੇ ਯਤਨ ਵਜੋਂ ਬਾਬਾ ਗੁਰਦਿੱਤ ਸਿੰਘ ਨੇ ਅਨੇਕਾਂ ਤਸੀਹੇ ਝੱਲੇ ਸਨ ਅਤੇ ਆਪਣਾ ਸਭ ਕੁਝ ਤਬਾਹ ਕਰ ਕੇ ਭਾਰਤੀਆਂ ਦੇ ਹੱਕਾਂ ਪ੍ਰਤੀ ਅਵਾਜ਼ ਬੁਲੰਦ ਕੀਤੀ ਸੀ। ਉਸ ਦਾ ਅਜਿਹਾ ਕਰਨਾ ਕੋਈ ਗ਼ੈਰ-ਕੁਦਰਤੀ ਨਹੀਂ ਸੀ। ਉਸ ਦੇ ਮਨ ਵਿਚ ਇਹ ਸਵਾਲ ਸੀ ਕਿ ਜੇਕਰ ਭਾਰਤੀ ਫ਼ੌਜਾਂ ਨੂੰ ਇੱਕੋ ਹਕੂਮਤ ਦੇ ਅਧੀਨ ਦੂਜੇ ਦੇਸ਼ਾਂ ਵਿਚ ਵਰਤਿਆ ਜਾ ਸਕਦਾ ਹੈ ਤਾਂ ਉਨ੍ਹਾਂ ਨੂੰ ਉੱਥੇ ਵੱਸਣ ਦਾ ਅਧਿਕਾਰ ਕਿਉਂ ਨਹੀਂ ਹੈ? ਇਸ ਸਥਿਤੀ 'ਤੇ ਟਿੱਪਣੀ ਕਰਦੇ ਹੋਏ ਕਿਹਾ ਗਿਆ ਹੈ ਕਿ, "ਜੇਕਰ ਹਿੰਦੁਸਤਾਨੀ ਮਜ਼ਦੂਰੀ ਵਾਸਤੇ ਲੈ ਜਾ ਕੇ ਗੰਦੀਆਂ ਥਾਂਵਾਂ ਵਿਚ ਰੱਖ ਕੇ ਮਰਵਾਏ ਜਾਂਦੇ ਹਨ ਤੇ ਫ਼ੌਜਾਂ ਵਿਚ ਲੈ ਜਾ ਕੇ ਗੋਲੀਆਂ ਅੱਗੇ ਡਾਹੇ ਜਾਂਦੇ ਹਨ ਤਾਂ ਉਨ੍ਹਾਂ ਹਿੰਦ ਵਾਸੀਆਂ ਨੂੰ ਕਿਸੇ ਮੁਲਕ ਜਾਂ ਦੇਸ਼ ਵਿਚ ਜਾਣ ਵਾਸਤੇ ਰੋਕ ਨਹੀਂ ਹੋਣੀ ਚਾਹੀਦੀ। ਜੇਕਰ ਹਿੰਦੀਆਂ ਦੇ ਗਿਆਂ ਤੋਂ ਬਰਤਾਨਵੀ ਭਿੱਟੇ ਜਾਂਦੇ ਹਨ ਤਾਂ ਕਿਸੇ ਵੀ ਹਿੰਦੀ ਨੂੰ ਮਜ਼ਦੂਰੀ ਜਾਂ ਲੜਾਈ ਵਾਸਤੇ ਲੈ ਜਾਣਾ ਨਹੀਂ ਚਾਹੀਦਾ"[੩] ਜਦੋਂ

ਪੰਜਾਬੀਆਂ ਨੇ ਗੰਭੀਰਤਾ-ਪੂਰਵਕ ਇਸ ਗੱਲ ਪ੍ਰਤੀ ਚਰਚਾ ਅਰੰਭ ਕੀਤੀ ਤਾਂ ਉਨ੍ਹਾਂ ਦੇ ਮਨ ਵਿਚ ਬਰਤਾਨਵੀ ਹਕੂਮਤ ਪ੍ਰਤੀ ਰੋਸ ਪੈਦਾ ਹੋ ਜਾਣਾ ਸੁਭਾਵਕ ਸੀ, ਕਾਮਾਗਾਟਾਮਾਰੂ ਦੀ ਘਟਨਾ ਇਸ ਦਾ ਇਕ ਪ੍ਰਗਟਾਵਾ ਸੀ।

ਵੀਹਵੀਂ ਸਦੀ ਦੇ ਅਰੰਭ ਵਿਚ ਕੈਨੇਡਾ ਦੀ ਸਰਕਾਰ ਵੱਲੋਂ ਬਰਤਾਨਵੀ ਹਕੂਮਤ ਦੀ ਸਹਿਮਤੀ ਨਾਲ ਕੁਝ ਕਾਨੂੰਨ ਬਣਾਏ ਗਏ ਸਨ ਜਿਨ੍ਹਾਂ ਦਾ ਉਦੇਸ਼ ਭਾਰਤੀਆਂ ਦੇ ਪ੍ਰਵਾਸ ਨੂੰ ਸੀਮਤ ਜਾਂ ਬੰਦ ਕਰਨਾ ਸੀ। ਇਸ ਨਵੇਂ ਬਣੇ ਕਾਨੂੰਨ ਵਿਚ ਬਰਤਾਨਵੀ ਹਕੂਮਤ ਵੱਲੋਂ ਕੈਨੇਡਾ ਦੀ ਸਰਕਾਰ ਦੇ ਕੁਝ ਵਿਸ਼ੇਸ਼ ਅਧਿਕਾਰਾਂ ਨੂੰ ਮਾਨਤਾ ਦਿੱਤੀ ਗਈ ਸੀ ਕਿ ਉਹ ਆਪਣੇ ਮੁਲਕ ਦੀ ਭਲਾਈ ਵਾਸਤੇ ਸਥਾਨਕ ਲੋਕਾਂ ਦੀਆਂ ਭਾਵਨਾਵਾਂ ਨੂੰ ਮੁੱਖ ਰੱਖ ਕੇ ਕਿਸੇ ਵੀ ਤਰ੍ਹਾਂ ਦੇ ਕਾਨੂੰਨ ਬਣਾ ਸਕਦੇ ਹਨ। ਸਥਾਨਕ ਨਿਵਾਸੀ ਭਾਰਤੀਆਂ ਨੂੰ ਨੀਵੇਂ ਦਰਜੇ ਦੇ ਨਾਗਰਿਕ ਸਮਝਦੇ ਸਨ। ਉਨ੍ਹਾਂ ਦੇ ਮਨ ਵਿਚ ਇਹ ਗੱਲ ਬੈਠ ਗਈ ਸੀ ਕਿ ਇਹ ਲੋਕ ਮਾਰੂ ਬੀਮਾਰੀਆਂ ਦੇ ਸ਼ਿਕਾਰ ਹਨ ਅਤੇ ਕਿਸੇ ਵੱਡੀ ਬੀਮਾਰੀ ਨੂੰ ਫੈਲਾਉਣ ਦਾ ਕਾਰਨ ਬਣ ਸਕਦੇ ਹਨ। ਉਨ੍ਹਾਂ ਦੁਆਰਾ ਫੈਲਾਈਆਂ ਗਈਆਂ ਅਜਿਹੀਆਂ ਅਫ਼ਵਾਹਾਂ ਦਾ ਮੁੱਖ ਕਾਰਨ ਇਹ ਸੀ ਕਿ ਭਾਰਤੀ ਅਤੇ ਵਿਸ਼ੇਸ਼ ਤੌਰ 'ਤੇ ਪੰਜਾਬੀ ਸਰੀਰਕ ਪੱਖੋਂ ਤਕੜੇ, ਘੱਟ ਉਜਰਤ 'ਤੇ ਮਜ਼ਦੂਰੀ ਅਤੇ ਹਰ ਤਰ੍ਹਾਂ ਦੇ ਮੌਸਮ ਵਿਚ ਕੰਮ ਕਰਨ ਦੇ ਸਮਰੱਥ ਸਨ ਜਿਸ ਨਾਲ ਸਥਾਨਕ ਲੋਕਾਂ ਲਈ ਰੁਜਗਾਰ ਦੇ ਮੌਕੇ ਘੱਟਣ ਲੱਗੇ ਸਨ। ਕੁਦਰਤ ਦੇ ਨਿਯਮਾਂ ਦੇ ਉਲਟ ਕੈਨੇਡਾ ਨੂੰ ਉਹ ਗੋਰਿਆਂ ਦਾ ਦੇਸ਼ ਬਣਾ ਕੇ ਰੱਖਣਾ ਚਾਹੁੰਦੇ ਸਨ ਜਿਸ ਕਰ ਕੇ ਟਕਰਾਉ ਦੀ ਸਥਿਤੀ ਪੈਦਾ ਹੋ ਗਈ ਸੀ। ਉਹ ਕਿਸੇ ਵੀ ਤਰ੍ਹਾਂ ਨਾਲ ਭਾਰਤੀਆਂ ਦੇ ਉੱਥੇ ਵੱਸ ਜਾਣ ਦੇ ਵਿਰੁੱਧ ਸਨ, ਜਿਸ ਦੀ ਸਪੱਸ਼ਟ ਮਿਸਾਲ ਉਸ ਸਮੇਂ ਦੇਖਣ ਨੂੰ ਮਿਲਦੀ ਹੈ ਜਦੋਂ ਉੱਥੋਂ ਦੇ ੩੦੦ ਗੋਰਿਆਂ ਨੇ ਗੁਰਦੁਆਰਾ ਬਣਾਉਣ ਦਾ ਵਿਰੋਧ ਕਰ ਦਿੱਤਾ ਸੀ, ਉਨ੍ਹਾਂ ਨੇ ਗੁਰਦੁਆਰੇ ਖ਼ਿਲਾਫ਼ ਮਿਉਂਸਪਲ ਕਮੇਟੀ ਨੂੰ ਲਿਖਤੀ ਅਪੀਲ ਕੀਤੀ ਸੀ।[੪]

ਕੈਨੇਡਾ ਸਰਕਾਰ ਵੱਲੋਂ ਭਾਰਤੀਆਂ ਨੂੰ ਰੋਕਣ ਵਾਸਤੇ ਬਣਾਏ ਗਏ ਕਨੂੰਨ ਨਾਲ ਦੋ ਤਰ੍ਹਾਂ ਦੀਆਂ ਸਮੱਸਿਆਵਾਂ ਖੜ੍ਹੀਆਂ ਹੋ ਗਈਆਂ ਸਨ। ਇਕ ਤਾਂ ਇਹ ਕਿ ਨਵੇਂ ਪ੍ਰਵਾਸੀਆਂ ਲਈ ਕਨੂੰਨੀ ਰੋਕ ਨਾਲ ਵਿਕਸਿਤ ਦੇਸਾਂ ਵਿਚ ਰੁਜ਼ਗਾਰ ਦੇ ਮੌਕੇ ਬੰਦ ਹੋ ਗਏ ਸਨ ਅਤੇ ਜਿਹੜੇ ਰੁਜ਼ਗਾਰ ਦੀ ਭਾਲ ਵਿਚ ਕੈਨੇਡਾ ਜਾਣਾ ਲੋਚਦੇ, ਉਨ੍ਹਾਂ ਲਈ ਵਾਪਸ ਜਾਣਾ ਔਖਾ ਹੋ ਗਿਆ ਸੀ। ਉਹ ਜਿਹੜੇ ਮੁਲਕ ਵਿਚ ਫਸੇ ਹੋਏ ਸਨ ਉੱਥੇ ਹੀ ਮਜ਼ਦੂਰੀ ਜਾਂ ਚੌਕੀਦਾਰੀ ਕਰ ਕੇ ਇਸ ਆਸ ਨਾਲ ਗੁਜ਼ਾਰਾ ਕਰ ਰਹੇ ਸਨ ਕਿ ਕਦੇ ਉਨ੍ਹਾਂ ਦੇ ਜੀਵਨ ਵਿਚ ਵੀ ਖ਼ੁਸ਼ਹਾਲੀ ਦੀ ਕਿਰਨ ਪੈਦਾ ਹੋਵੇਗੀ। ਨਵਾਂ ਕਨੂੰਨ ਪਾਸ ਹੋਣ ਨਾਲ ਉਨ੍ਹਾਂ ਦੀਆਂ ਸਮੂਹ ਆਸਾਂ 'ਤੇ ਪਾਣੀ ਪੈ ਗਿਆ ਸੀ ਅਤੇ ਹੁਣ ਉਨ੍ਹਾਂ ਨੂੰ ਆਪਣੇ ਜੀਵਨ ਵਿਚ ਸਿਰਫ਼ ਹਨੇਰਾ ਹੀ ਦਿਖਾਈ ਦੇ ਰਿਹਾ ਸੀ। ਉਨ੍ਹਾਂ ਵਿੱਚੋਂ ਕੁਝ ਤਾਂ ਪਹਿਲਾਂ ਤੋਂ ਹੀ ਤੰਗੀ-ਤੁਰਸ਼ੀ ਵਾਲਾ ਜੀਵਨ ਬਸਰ ਕਰ ਰਹੇ ਸਨ ਅਤੇ ਕੁਝ ਆਪਣੀ ਜ਼ਮੀਨਾਂ ਆਦਿ ਵੇਚ ਕੇ ਖ਼ੁਸ਼ਹਾਲ ਜੀਵਨ ਦੀ ਆਸ ਵਿਚ ਕੈਨੇਡਾ ਵੱਲ ਤੁਰੇ

ਸਨ ਕਿ ਰਾਹ ਵਿਚ ਹੀ ਅਟਕ ਗਏ ਸਨ। ਉਨ੍ਹਾਂ ਲਈ ਵਾਪਸ ਜਾ ਕੇ ਪਿੰਡ ਵਾਲਿਆਂ ਅਤੇ ਰਿਸ਼ਤੇਦਾਰਾਂ ਤੋਂ ਤਾਹਨੇ-ਮਿਹਣੇ ਸੁਣਨਾ ਕੋਈ ਸੌਖਾ ਕੰਮ ਨਹੀਂ ਸੀ। ਦੂਜਾ ਇਹ ਕਿ ਜਿਹੜੇ ਪਹਿਲਾਂ ਤੋਂ ਹੀ ਉੱਥੇ ਵੱਸੇ ਹੋਏ ਸਨ, ਉਨ੍ਹਾਂ ਨੂੰ ਆਪਣੇ ਪਰਵਾਰ ਲਿਆਉਣ ਦੀ ਮਨਾਹੀ ਹੋ ਗਈ ਸੀ ਜਿਸ ਕਰਕੇ ਉਹ ਦੋ ਅਜਿਹੇ ਟੁੱਕੜਿਆਂ ਵਿਚ ਵੰਡੇ ਗਏ ਸਨ ਜਿਨ੍ਹਾਂ ਦੇ ਪੁਨਰ-ਮਿਲਾਪ ਦੀ ਕੋਈ ਆਸ ਬਾਕੀ ਨਹੀਂ ਰਹੀ ਸੀ।

ਕੈਨੇਡਾ ਵਿਚ ਵੱਸਦੇ ਹਿੰਦੁਸਤਾਨੀਆਂ ਨੂੰ ਨੀਵੇਂ ਦਰਜੇ ਦੇ ਸ਼ਹਿਰੀ ਸਮਝਿਆ ਜਾਣ ਲੱਗਾ ਸੀ। ਉਹ ਦੇਖਦੇ ਸਨ ਕਿ ਜਿਹੜਾ ਵਿਹਾਰ ਜਪਾਨੀਆਂ ਅਤੇ ਚੀਨੀਆਂ ਨਾਲ ਹੁੰਦਾ ਹੈ, ਉਹ ਹਿੰਦੁਸਤਾਨੀਆਂ ਨਾਲ ਨਹੀਂ ਹੁੰਦਾ। ਉਹ ਸੋਚਣ ਲੱਗੇ ਸਨ ਕਿ ਚੀਨੀ ਅਤੇ ਜਪਾਨੀ ਅਜ਼ਾਦ ਮੁਲਕ ਹਨ ਅਤੇ ਉਨ੍ਹਾਂ ਦੇ ਆਪਣੇ ਸਫ਼ਾਰਤਖ਼ਾਨੇ ਮੌਜੂਦ ਹਨ ਜਿਹੜੇ ਉਨ੍ਹਾਂ ਨਾਗਰਿਕਾਂ ਨਾਲ ਕਿਸੇ ਵੀ ਤਰ੍ਹਾਂ ਦੀ ਵਧੀਕੀ ਦਾ ਨੋਟਿਸ ਲੈਂਦੇ ਹਨ ਪਰ ਹਿੰਦੁਸਤਾਨੀ ਗ਼ੁਲਾਮ ਹਨ ਅਤੇ ਉਨ੍ਹਾਂ ਦੀ ਸਾਰ ਲੈਣ ਵਾਲਾ ਕੋਈ ਨਹੀਂ ਹੈ। ਅਜਿਹੇ ਕਨੂੰਨਾਂ ਅਤੇ ਨਿੱਤ ਦਿਨ ਦੀਆਂ ਘਟਨਾਵਾਂ ਨੇ ਕੈਨੇਡਾ ਵੱਸਦੇ ਹਿੰਦੁਸਤਾਨੀਆਂ ਦੇ ਮਨ ਵਿਚ ਕੈਨੇਡਾ ਦੀ ਸਰਕਾਰ ਅਤੇ ਬਰਤਾਨਵੀ ਹਕੂਮਤ ਖ਼ਿਲਾਫ਼ ਰੋਸ ਪੈਦਾ ਕਰ ਦਿੱਤਾ ਸੀ। ਹਿੰਦੁਸਤਾਨੀਆਂ ਦੇ ਮਨ ਵਿਚ ਪਹਿਲਾਂ ਤੋਂ ਪੈਦਾ ਹੋਏ ਰੋਸ ਨੇ ਕਾਮਾਗਾਟਾਮਾਰੂ ਜਹਾਜ਼ ਦੇ ਮੁਸਾਫ਼ਰਾਂ ਪ੍ਰਤੀ ਹਮਦਰਦੀ ਦੀ ਭਾਵਨਾ ਪੈਦਾ ਕਰ ਦਿੱਤੀ ਸੀ। ਇਸ ਜਹਾਜ਼ ਦੇ ਕੈਨੇਡਾ ਦੀ ਧਰਤੀ ਵੱਲ ਚੱਲਣ ਦੀ ਸੂਚਨਾ ਨਾਲ ਹੀ ਉਨ੍ਹਾਂ ਦੇ ਮਨ ਵਿਚ ਜੋਸ਼ ਪੈਦਾ ਕਰ ਦਿੱਤਾ ਸੀ।

ਬਾਬਾ ਗੁਰਦਿੱਤ ਸਿੰਘ ਕੈਨੇਡਾ ਦੇ ਕਨੂੰਨ ਦਾ ਪਾਲਣ ਕਰਦੇ ਹੋਏ ਜਹਾਜ਼ ਨੂੰ ਉੱਥੇ ਲਿਜਾਣ ਦਾ ਚਾਹਵਾਨ ਸੀ। ਪੂਰੇ ਘਟਨਾ-ਕ੍ਰਮ ਅਨੁਸਾਰ ਉਹ ਕਿਤੇ ਵੀ ਬਰਤਾਨਵੀ ਜਾਂ ਕੈਨੇਡਾ ਦੇ ਕਨੂੰਨ ਦੀ ਉਲੰਘਣਾ ਨਹੀਂ ਕਰਦਾ। ਜਪਾਨੀ ਕੰਪਨੀ ਤੋਂ ਉਹ ਜਹਾਜ਼ ਵੀ ਉਸ ਸਮੇਂ ਕਿਰਾਏ 'ਤੇ ਲੈਂਦਾ ਹੈ ਜਦੋਂ ਉਸ ਨੂੰ ਇਹ ਖ਼ਬਰ ਮਿਲਦੀ ਹੈ ਕਿ ਕੈਨੇਡਾ ਸਰਕਾਰ ਦੇ ਕਾਨੂੰਨ ਖ਼ਿਲਾਫ਼ ਉੱਥੋਂ ਦੀ ਅਦਾਲਤ ਨੇ ਫ਼ੈਸਲਾ ਦੇ ਦਿੱਤਾ ਹੈ ਜਿਸ ਦਾ ਜ਼ਿਕਰ ਕਰਦੇ ਹੋਏ ਕਿਹਾ ਗਿਆ ਹੈ ਕਿ "੨੭ ਅਕਤੂਬਰ ੧੯੧੩ ਈ: ਨੂੰ ੩੯ ਭਾਰਤੀ (ਸਾਰੇ ਸਿੱਖ) ਬੀ.ਸੀ. ਦੀ ਵਿਕਟੋਰੀਆ ਬੰਦਰਗਾਹ 'ਤੇ ਉਤਰੇ ਤਾਂ ਪਰਵਾਸ ਮਹਿਕਮੇ ਨੇ ਉਨ੍ਹਾਂ ਨੂੰ ਵਾਪਸ ਭੇਜਣ ਦਾ ਹੁਕਮ ਜਾਰੀ ਕਰ ਕੇ ਹਿਰਾਸਤ 'ਚ ਲੈ ਲਿਆ। ਉਨ੍ਹਾਂ ਵੱਲੋਂ ਹੇਬੀਅਸ ਕਾਰਪਸ (ਨਜਾਇਜ਼ ਹਿਰਾਸਤ) ਪਟੀਸ਼ਨ ਦਾਇਰ ਕੀਤੇ ਜਾਣ ਤੇ ਉਨ੍ਹਾਂ ਨੂੰ ਅਦਾਲਤ ਵਿਚ ਪੇਸ਼ ਕੀਤਾ ਗਿਆ; ਚੀਫ਼ ਜਸਟਿਸ ਹੰਟਰ ਦੇ ਅਦਾਲਤੀ ਫ਼ੈਸਲੇ ਨੇ ਪਰਵਾਸ ਮਹਿਕਮੇ ਦੀ ਇਸ ਕਾਰਵਾਈ ਨੂੰ ਗ਼ੈਰ-ਕਨੂੰਨੀ ਕਰਾਰ ਦੇ ਕੇ ਬੰਦੀ ਸਿੱਖਾਂ ਦੀ ਰਿਹਾਈ ਦਾ ਹੁਕਮ ਜਾਰੀ ਕਰ ਦਿੱਤਾ।"[੫]

ਇਸ ਘਟਨਾ ਨੇ ਸਮੂਹ ਦੇਸ਼ਾਂ ਵਿਚ ਵੱਸਦੇ ਹਿੰਦੁਸਤਾਨੀਆਂ ਅਤੇ ਸਿੱਖਾਂ ਨੇ ਮਨਾਂ ਵਿਚ ਖ਼ੁਸ਼ੀ ਦੀ ਲਹਿਰ ਪੈਦਾ ਕਰ ਦਿੱਤੀ ਸੀ। ਭਾਵੇਂ ਕਿ ਨਵਾਂ ਕਨੂੰਨ ਬਣਾਏ ਜਾਣ ਤਕ ਕੈਨੇਡਾ ਸਰਕਾਰ ਨੇ ਹਿੰਦੁਸਤਾਨੀਆਂ ਦੇ ਕੈਨੇਡਾ ਵਿਚ ਦਾਖ਼ਲੇ 'ਤੇ ਪਾਬੰਦੀ ਲਾ ਦਿੱਤੀ

ਸੀ ਪਰ ਫਿਰ ਵੀ ਲੋਕ ਕਨੂੰਨ ਟੁੱਟ ਜਾਣ ਕਾਰਨ ਉੱਥੇ ਜਾਣ ਲਈ ਤਿਆਰੀ ਕਰ ਚੁੱਕੇ ਸਨ। ਬਾਬਾ ਗੁਰਦਿੱਤ ਸਿੰਘ ਨੇ ਹਿੰਦੁਸਤਾਨੀਆਂ ਦੀ ਇਸ ਇੱਛਾ ਨੂੰ ਬੂਰ ਪਾ ਦਿੱਤਾ ਸੀ। ਦੇਸ਼-ਦੁਨੀਆ ਸਾਹਮਣੇ ਕਾਨੂੰਨੀ ਤੌਰ 'ਤੇ ਆਪਣਾ ਪੱਖ ਸਹੀ ਤੌਰ 'ਤੇ ਪੇਸ਼ ਕਰਨ ਲਈ ਬਾਬਾ ਗੁਰਦਿੱਤ ਸਿੰਘ ਕੈਨੇਡਾ ਦੇ ਕਨੂੰਨ ਦਾ ਸਹਾਰਾ ਲੈਂਦਾ ਹੋਇਆ ਕਹਿੰਦਾ ਹੈ ਕਿ ਭਾਵੇਂ ਉੱਥੇ ਜਾਣ ਲਈ ਸਿੱਧਾ ਸਫ਼ਰ ਅਤੇ ੨੦੦ ਡਾਲਰ ਹੱਥ ਹੋਣੇ ਚਾਹੀਦੇ ਹਨ ਪਰ ਫਿਰ ਵੀ ਇਹ ਨਵਾਂ ਕਨੂੰਨ ਪੰਜ ਤਰ੍ਹਾਂ ਦੇ ਪਰਵਾਸੀਆਂ 'ਤੇ ਲਾਗੂ ਨਹੀਂ ਹੁੰਦਾ - ਉਪਦੇਸ਼ਕ, ਵਪਾਰੀ, ਵਿਦਿਆਰਥੀ, ਸੈਰ ਕਰਨ ਵਾਲੇ ਅਤੇ ਸਰਕਾਰੀ ਨੌਕਰ। ਉਹ ਆਪ ਠੇਕੇਦਾਰ ਹੈ ਅਤੇ ਆਪਣੇ ਪੱਖ ਨੂੰ ਹੋਰ ਵਧੇਰੇ ਮਜ਼ਬੂਤ ਕਰਨ ਲਈ ਉਸ ਨੇ ਜਪਾਨ ਦੀ ਮੋਜੀ ਬੰਦਰਗਾਹ ਤੋਂ ਕੋਲਾ ਖਰੀਦ ਕੇ ਜਹਾਜ਼ ਵਿਚ ਲੱਦ ਲਿਆ ਜਿਹੜਾ ਕਿ ਕੈਨੇਡਾ ਵਿਚ ਸੌ ਫੀਸਦੀ ਮੁਨਾਫ਼ੇ 'ਤੇ ਵੇਚਿਆ ਜਾ ਸਕਦਾ ਸੀ।"[੬]

ਲੱਗਭਗ ੩੬੦ ਯਾਤਰੂਆਂ ਨੂੰ ਲੈ ਕੇ ਕਾਮਾਗਾਟਾਮਾਰੂ ਜਹਾਜ਼ ਕੈਨੇਡਾ ਵੱਲ ਚੱਲ ਪਿਆ ਸੀ ਜਿਸ ਨੂੰ ਵੈਨਕੂਵਰ ਦੀ ਬੰਦਰਗਾਹ ਤੋਂ ਕੁਝ ਦੂਰੀ 'ਤੇ ਰੋਕ ਕੇ ਪੁਲਿਸ ਦੇ ਪਹਿਰੇ ਹੇਠ ਲੈ ਲਿਆ ਗਿਆ। ੨੨ ਮਈ ੧੯੧੪ ਤੋਂ ਲੈ ਕੇ ੨੩ ਜੁਲਾਈ ੧੯੧੪ ਨੂੰ ਵਾਪਸ ਮੁੜਨ ਤਕ ਲੱਗਭਗ ਦੋ ਮਹੀਨੇ ਇਹ ਜਹਾਜ਼ ਵੈਨਕੂਵਰ ਦੇ ਪਾਣੀਆਂ ਵਿਚ ਕੈਦ ਰੱਖਿਆ ਗਿਆ ਜਿੱਥੇ ਮੁਸਾਫ਼ਰਾਂ ਨੂੰ ਦਿਲ ਦਹਿਲਾ ਦੇਣ ਵਾਲੀਆਂ ਘਟਨਾਵਾਂ ਦਾ ਸਾਹਮਣਾ ਕਰਨਾ ਪਿਆ। ਇਸ ਮੌਕੇ ਭਾਵੇਂ ਕੈਨੇਡਾ ਦੀ ਸਰਕਾਰ ਉਨ੍ਹਾਂ ਦੇ ਵਿਰੁੱਧ ਸੀ ਪਰ ਕੈਨੇਡਾ ਵੱਸਦੇ ਹਿੰਦੁਸਤਾਨੀਆਂ ਨੇ ਉਨ੍ਹਾਂ ਦੀ ਤਨ, ਮਨ, ਧਨ ਨਾਲ ਸਹਾਇਤਾ ਕੀਤੀ। ੧੧੦੦੦ ਡਾਲਰ ਮਹੀਨੇ ਕਿਰਾਏ 'ਤੇ ਲਏ ਜਹਾਜ਼ ਦੀ ਜਦੋਂ ਦੂਜੇ ਮਹੀਨੇ ਦੀ ਕਿਸ਼ਤ ਅਦਾ ਕਰਨ ਦੀ ਮਿਆਦ ਪੁੱਗਣ ਲੱਗੀ ਤਾਂ ਕੈਨੇਡਾ ਦੀ ਖ਼ਾਲਸਾ ਦੀਵਾਨ ਸੋਸਾਇਟੀ ਦੇ ਪ੍ਰਧਾਨ ਭਾਈ ਭਾਗ ਸਿੰਘ ਅਤੇ ਯੂਨਾਈਟਿਡ ਇੰਡੀਆ ਲੀਗ ਦੇ ਮੁਖੀ ਸ੍ਰੀ ਹਸਨ ਰਹੀਮ ਨੇ ਜਹਾਜ਼ ਦੇ ਦਸਤਾਵੇਜ਼ਾਂ ਵਿਚ ਲੋੜੀਂਦੀ ਤਬਦੀਲੀ ਕਰ ਕੇ ਜਹਾਜ਼ ਦਾ ਸੰਚਾਲਨ ਪ੍ਰਾਪਤ ਕਰ ਲਿਆ। ਕੈਨੇਡਾ ਦੇ ਹਿੰਦੁਸਤਾਨੀਆਂ ਨੇ ਜਹਾਜ਼ ਵਿਚ ਫਸੇ ਹੋਏ ਆਪਣੇ ਭਰਾਵਾਂ ਦੀ ਸਹਾਇਤਾ ਲਈ ਅਪੀਲਾਂ ਕਰ ਕੇ ਹਜ਼ਾਰਾਂ ਡਾਲਰ ਇਕੱਠੇ ਕਰ ਲਏ ਸਨ ਅਤੇ ਲੱਗਦੀ ਵਾਹ ਉਹ ਜਹਾਜ਼ ਨੂੰ ਵਾਪਸ ਮੁੜਨ ਨਹੀਂ ਦੇਣਾ ਚਾਹੁੰਦੇ ਸਨ। ਇਸ ਸੰਬੰਧ ਵਿਚ ਅਦਾਲਤ 'ਚ ਪਾਈ ਹੇਬੀਅਸ ਕਾਰਪਸ ਪਟੀਸ਼ਨ ਵੀ ਖਾਰਜ ਹੋ ਗਈ ਸੀ। ਹੁਣ ਮੁਸਾਫ਼ਰਾਂ ਕੋਲ ਵਾਪਸ ਮੁੜਨ ਤੋਂ ਬਗ਼ੈਰ ਹੋਰ ਕੋਈ ਚਾਰਾ ਬਾਕੀ ਨਹੀਂ ਸੀ ਪਰ ਇਸ ਸਮੇਂ ਦੌਰਾਨ ਮੁਸਾਫ਼ਰਾਂ ਨਾਲ ਕੀਤਾ ਗਿਆ ਵਿਹਾਰ ਕੈਨੇਡਾ ਸਰਕਾਰ ਦੀ ਧੱਕੇਸ਼ਾਹੀ, ਨਸਲੀ ਵਿਤਕਰੇ, ਜ਼ੁਲਮ ਅਤੇ ਅਨਿਆਂ ਦੀ ਯਾਦ ਦਿਵਾਉਂਦਾ ਹੈ। ਇਸ ਘਟਨਾ ਨੂੰ ਯਾਦ ਕਰਦਿਆਂ ਉਹ ਸੂਰਮੇ ਵੀ ਚੇਤੇ ਆ ਜਾਂਦੇ ਹਨ ਜਿਹੜੇ ਇਸ ਦੁਖਦਾਈ ਘਟਨਾ ਦਾ ਹਿੱਸਾ ਬਣੇ ਸਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਗਵਾਈ ਵਿਚ ਸਮੇਂ ਦੀ ਹਕੂਮਤ ਦੇ ਜ਼ੁਲਮ ਦਾ ਡਟ ਕੇ ਮੁਕਾਬਲਾ ਕਰਦੇ ਹੋਏ ਉਨ੍ਹਾਂ ਨੇ ਇਹ ਸਿੱਧ ਕਰ ਦਿੱਤਾ ਸੀ ਕਿ ਰਾਜ-ਭਾਗ ਦਾ ਹਿੱਸਾ ਬਣਨ ਨਾਲ ਹੀ ਧੱਕੇਸ਼ਾਹੀ ਨਿਆਂ ਦਾ ਰੂਪ ਧਾਰਨ

ਨਹੀਂ ਕਰ ਜਾਂਦੀ। ਕੈਨੇਡਾ ਸਰਕਾਰ ਦੁਆਰਾ ਰੰਗ-ਨਸਲ ਦੇ ਆਧਾਰ 'ਤੇ ਲਾਈਆਂ ਪਾਬੰਦੀਆਂ ਨੂੰ ਪਰਖਣ ਅਤੇ ਪ੍ਰਗਟ ਕਰਨ ਲਈ ਬਾਬਾ ਗੁਰਦਿੱਤ ਸਿੰਘ ਨੇ ਵਿਸ਼ੇਸ਼ ਯਤਨ ਕੀਤਾ ਸੀ। ਗੁਰੂ ਨਾਨਕ ਨੇਵੀਗੇਸ਼ਨ ਕੰਪਨੀ ਖੜੀ ਕਰ ਕੇ ਉਸ ਨੇ ਪਹਿਲਾਂ ਕੈਨੇਡਾ ਅਤੇ ਫਿਰ ਉੱਥੋਂ ਕਲਕੱਤੇ ਦੇ ਬਜ-ਬਜ ਘਾਟ ਦਾ ਸਫ਼ਰ ਤੈਅ ਕੀਤਾ ਸੀ। ਜਹਾਜ਼ ਦਾ ਇਹ ਸਫ਼ਰ ਇਸ ਗੱਲ ਦਾ ਪ੍ਰਤੀਕ ਸੀ ਕਿ ਭਾਰਤ ਤੋਂ ਕੈਨੇਡਾ ਤਕ ਸਿੱਧੇ ਤੌਰ 'ਤੇ ਜਹਾਜ਼ ਚਲਾਇਆ ਜਾ ਸਕਦਾ ਹੈ ਪਰ ਨਸਲੀ ਵਿਤਕਰੇ ਅਤੇ ਬੇਈਮਾਨੀ ਵਾਲੀ ਨੀਤੀ ਅਧੀਨ ਇਸ ਪਾਸੇ ਕੋਈ ਧਿਆਨ ਨਹੀਂ ਸੀ ਦਿੱਤਾ ਗਿਆ। ਇਸ ਪਿੱਛੇ ਸਰਕਾਰ ਦੀ ਰੰਗ-ਨਸਲ, ਊਚ-ਨੀਚ ਅਤੇ ਭਾਸ਼ਾ ਦੇ ਆਧਾਰ 'ਤੇ ਭੇਦਭਾਵ ਦੀ ਨੀਤੀ ਕੰਮ ਕਰ ਰਹੀ ਸੀ। ਦੂਜਿਆਂ ਨੂੰ ਗ਼ੁਲਾਮ ਬਣਾਉਣਾ ਹੀ ਨਹੀਂ ਬਲਕਿ ਗ਼ੁਲਾਮੀ ਦੀ ਭਾਵਨਾ ਦਾ ਅਹਿਸਾਸ ਕਰਾਉਣਾ ਇਸ ਨੀਤੀ ਦਾ ਪ੍ਰਮੁੱਖ ਹਿੱਸਾ ਸੀ। ਇਸ ਘਟਨਾ 'ਤੇ ਟਿੱਪਣੀ ਕਰਦੇ ਹੋਏ ਸ. ਜਗਜੀਤ ਸਿੰਘ ਕਹਿੰਦਾ ਹੈ ਕਿ "ਕੈਨੇਡਾ ਵਿਚ ਹਿੰਦੀਆਂ ਨੂੰ ਨਾ ਦਾਖ਼ਲ ਹੋਣ ਦੇਣ ਦੀ ਨੀਤੀ, ਹਿੰਦੀਆਂ ਦੇ ਜਾਤੀ ਲਾਭਾਂ ਅਤੇ ਸਵੈਮਾਣ ਦੋਹਾਂ ਨੂੰ ਸੱਟ ਮਾਰਦੀ ਸੀ ਅਤੇ ਇਸ ਦੀ ਚੋਟ ਦੇ ਸ਼ਿਕਾਰ ਹੋਏ ਅਨੇਕਾਂ ਹਿੰਦੀ ਧੁਰ ਪੂਰਬ ਅਤੇ ਅਮਰੀਕਾ ਵਿਚ ਖਿੱਲਰੇ ਹੋਏ ਸਨ। ਜਾਤੀ ਲਾਭਾਂ ਅਤੇ ਸਵੈਮਾਣ ਤੋਂ ਵੀ ਵੱਧ ਕੈਨੇਡਾ, ਅਮਰੀਕਾ ਅਤੇ ਧੁਰ ਪੂਰਬ ਦੇ ਹਿੰਦੀਆਂ ਵਿਚ ਕੌਮੀ ਅਣਖ ਦਾ ਜਜ਼ਬਾ ਭਰ ਚੁੱਕਾ ਸੀ। ਕੌਮੀ ਮਾਣ-ਅਪਮਾਨ ਦਾ ਸਵਾਲ ਹੁਣ ਉਨ੍ਹਾਂ ਵਾਸਤੇ ਜ਼ਿੰਦਗੀ ਅਤੇ ਮੌਤ ਦਾ ਸਵਾਲ ਬਣ ਗਿਆ ਸੀ। 'ਕੌਮਾ ਗਾਟਾ ਮਾਰੂ' ਦੇ ਵਾਕਿਆ ਨੇ ਹਿੰਦੀਆਂ ਦੀ ਕੌਮੀ ਨਿਰਾਦਰੀ ਅਤੇ ਉਨ੍ਹਾਂ ਦੀ ਗੁਲਾਮੀ ਦੇ ਸਵਾਲ ਨੂੰ ਪ੍ਰਤੱਖ ਰੂਪ ਵਿਚ ਉਨ੍ਹਾਂ ਦੇ ਸਾਹਮਣੇ ਲੈ ਆਂਦਾ।"[੭]

ਪੰਜਾਬੀਆਂ ਦੇ ਮਨ ਵਿਚ ਕਦੇ ਵੀ ਇਹ ਖ਼ਿਆਲ ਪੈਦਾ ਨਹੀਂ ਸੀ ਹੋਇਆ ਕਿ ਜਿਸ ਸਰਕਾਰ ਲਈ ਉਹ ਦੂਰ-ਦੁਰਾਡੇ ਦੇਸ਼ਾਂ ਵਿਚ ਜਾ ਕੇ ਕੁਰਬਾਨੀਆਂ ਕਰ ਰਹੇ ਹਨ, ਉਹ ਉਨ੍ਹਾਂ ਨੂੰ ਕਿਸੇ ਹੋਰ ਨਜ਼ਰ ਨਾਲ ਦੇਖਦੀ ਹੈ। ਸਰਕਾਰ ਦੀ ਨਜ਼ਰ ਵਿਚ ਹਿੰਦੁਸਤਾਨੀ ਗ਼ੁਲਾਮ ਜ਼ਿਹਨੀਅਤ ਦੇ ਮਾਲਕ ਸਨ ਅਤੇ ਉਹ ਸਮਝਦੇ ਸਨ ਕਿ ਇਨ੍ਹਾਂ ਨਾਲ ਜਿੰਨਾ ਘਟੀਆ ਵਰਤਾਉ ਕੀਤਾ ਜਾਵੇ ਉਨ੍ਹਾ ਹੀ ਥੋੜ੍ਹਾ ਹੈ। ਉਹ ਇਸ ਮੁਲਕ ਵਾਸੀਆਂ ਤੋਂ ਉਹ ਕੰਮ ਕਰਵਾਉਂਦੇ ਸਨ ਜਿਹੜੇ ਉਨ੍ਹਾਂ ਦੀ ਨਜ਼ਰ ਵਿਚ ਬਹੁਤ ਨੀਵੇਂ ਦਰਜੇ ਦੇ ਸਮਝੇ ਜਾਂਦੇ ਸਨ।

ਪੰਜਾਬੀਆਂ ਨੇ ਇਸ ਚੁਣੌਤੀ ਨੂੰ ਸਵੀਕਾਰ ਕਰਦੇ ਹੋਏ ਸਰਕਾਰ ਨਾਲ ਸਿੱਧੀ ਟੱਕਰ ਲੈਣ ਦੀ ਤਿਆਰੀ ਕਰ ਲਈ ਸੀ। ਕਲਕੱਤਾ ਵਿਖੇ ਗੁਰਬਾਣੀ ਦਾ ਪਾਠ ਕਰ ਰਹੇ ਜਹਾਜ਼ ਦੇ ਮੁਸਾਫ਼ਰਾਂ 'ਤੇ ਕੀਤੀ ਗਈ ਗੋਲੀਬਾਰੀ ਇਸ ਗੱਲ ਦਾ ਪ੍ਰਮਾਣ ਸੀ ਕਿ ਸਰਕਾਰ ਆਪਣੀਆਂ ਦੋਹਰੀਆਂ ਨੀਤੀਆਂ ਦੇ ਵਿਰੋਧ ਤੋਂ ਬੁਖਲਾਹਟ ਵਿਚ ਆ ਗਈ ਸੀ। ਬਾਬਾ ਗੁਰਦਿੱਤ ਸਿੰਘ ਨੇ ਬਰਤਾਨਵੀ ਸਰਕਾਰ ਦੀਆਂ ਨੀਤੀਆਂ ਨੂੰ ਜੱਗ-ਜ਼ਾਹਰ ਕਰਨ ਦਾ ਬੀੜਾ ਚੁੱਕਿਆ ਸੀ ਅਤੇ ਸਰਕਾਰ ਨੇ ਉਸ ਨੂੰ ਜਾਨ ਤੋਂ ਮਾਰਨ

ਲਈ ਪੂਰੀ ਵਾਹ ਲਗਾ ਦਿੱਤੀ ਸੀ। ਬਾਬਾ ਗੁਰਦਿੱਤ ਸਿੰਘ ਕਿਸੇ ਤਰ੍ਹਾਂ ਬਜ-ਬਜ ਘਾਟ ਦੀ ਘਟਨਾ ਉਪਰੰਤ ਬਚ ਨਿਕਲਿਆ ਸੀ ਅਤੇ ਸਰਕਾਰ ਨੇ ਉਸ ਨੂੰ ਫੜ੍ਹਨ ਲਈ ੧੦੦੦ ਰੁਪਏ ਦੇ ਨਗਦ ਇਨਾਮ ਦਾ ਐਲਾਨ ਕਰ ਦਿੱਤਾ ਸੀ।[੮] ਬਾਬਾ ਗੁਰਦਿੱਤ ਸਿੰਘ ਸਰਕਾਰ ਦੇ ਹੱਥ ਨਹੀਂ ਆਏ ਸਨ ਅਤੇ ੧੬ ਨਵੰਬਰ ੧੯੨੧ ਈ: ਨੂੰ ਲੱਗਭਗ ਸੱਤ ਸਾਲ ਬਾਅਦ ਬਾਬਾ ਜੀ ਆਪ ਹੀ ਗ੍ਰਿਫ਼ਤਾਰੀ ਲਈ ਪੇਸ਼ ਹੋ ਗਏ ਸਨ। ਸਰਕਾਰ ਨੇ ਇਸ ਨੂੰ ਪ੍ਰਾਪਤੀ ਸਮਝ ਕੇ ਬਾਬਾ ਜੀ 'ਤੇ ਮੁਕੱਦਮਾ ਚਲਾਇਆ ਸੀ ਜਿਸ ਵਿਚ ਉਨ੍ਹਾਂ ਨੇ ਆਪਣੇ ਲਿਖਤੀ ਬਿਆਨ ਰਾਹੀਂ ਸਰਕਾਰੀ ਜ਼ੁਲਮ ਅਤੇ ਦੋਗਲੀ ਨੀਤੀ ਦੀ ਪੋਲ ਅਦਾਲਤ ਵਿਚ ਖੋਲ੍ਹ ਦਿੱਤੀ ਸੀ। ਜਾਪਦਾ ਹੈ ਕਿ ਬਾਬਾ ਗੁਰਦਿੱਤ ਸਿੰਘ ਵੱਖ-ਵੱਖ ਦੇਸ਼ਾਂ ਦੇ ਕਾਨੂੰਨਾਂ ਦੀਆਂ ਬਾਰੀਕੀਆਂ ਤੋਂ ਜਾਣੂ ਸਨ ਅਤੇ ਕਾਨੂੰਨ ਪੱਖੋਂ ਆਪਣਾ ਪੱਖ ਸਹੀ ਰੱਖਣ ਲਈ ਉਨ੍ਹਾਂ ਨੇ ਆਪਣਾ ਹਰ ਫ਼ੈਸਲਾ ਸੋਚ-ਸਮਝ ਕੇ ਲਿਆ ਸੀ। ਕੈਨੇਡਾ ਜਾਣ ਸਮੇਂ ਤੋਂ ਹੀ ਕਾਮਾਗਾਟਾਮਾਰੂ ਜਹਾਜ਼ ਚਰਚਾ ਵਿਚ ਰਿਹਾ ਸੀ ਕਿਉਂਕਿ ਇਸ ਨੂੰ ਚਲਾਏ ਜਾਣ ਦੇ ਸਮੇਂ ਤੋਂ ਇਹ ਕਿਸੇ ਨਾ ਕਿਸੇ ਰੂਪ ਵਿਚ ਅਖ਼ਬਾਰੀ ਸੁਰਖੀਆਂ ਦਾ ਹਿੱਸਾ ਬਣਦਾ ਰਿਹਾ ਸੀ। ਭਾਰਤ ਪਰਤ ਆਉਣ 'ਤੇ ਇਸ ਨੇ ਦੁਨੀਆ ਦੇ ਸੂਝਵਾਨ ਲੋਕਾਂ ਵਿਚ ਨਵੀਂ ਚਰਚਾ ਛੇੜ ਦਿੱਤੀ ਸੀ।

ਕਾਮਾਗਾਟਾਮਾਰੂ ਜਹਾਜ਼ ਦਾ ਕੈਨੇਡਾ ਤੋਂ ਵਾਪਸ ਮੁੜਨਾ, ਬਜ-ਬਜ ਘਾਟ 'ਤੇ ਹੋਈ ਗੋਲੀਬਾਰੀ ਦੀ ਘਟਨਾ ਅਤੇ ਇਸ ਉਪਰੰਤ ਜਹਾਜ਼ ਦੇ ਮੁਸਾਫ਼ਰਾਂ 'ਤੇ ਚੱਲੇ ਕੇਸਾਂ ਨੇ ਆਮ ਲੋਕਾਂ ਅਤੇ ਅਧਿਕਾਰੀਆਂ ਦਾ ਧਿਆਨ ਆਪਣੇ ਵੱਲ ਖਿੱਚਿਆ ਸੀ। ਇਸ ਘਟਨਾ ਨੇ ਮਨੁੱਖੀ ਹੱਕਾਂ ਦੀ ਰਾਖੀ ਲਈ ਕੰਮ ਕਰਨ ਵਾਲੇ ਹਰ ਇਕ ਵਿਅਕਤੀ ਅਤੇ ਸੰਸਥਾ ਦੇ ਮਨ ਵਿਚ ਜਹਾਜ਼ ਦੇ ਮੁਸਾਫ਼ਰਾਂ ਪ੍ਰਤੀ ਹਮਦਰਦੀ ਦੀ ਭਾਵਨਾ ਪੈਦਾ ਕਰ ਦਿੱਤੀ ਸੀ। ਇਸ ਜਹਾਜ਼ ਦੇ ਮੁਸਾਫ਼ਰਾਂ ਪ੍ਰਤੀ ਆਮ ਲੋਕਾਂ ਦੀ ਹਮਦਰਦੀ ਦਾ ਇਕ ਵੱਡਾ ਕਾਰਨ ਇਹ ਸੀ ਕਿ ਨਾ ਤਾਂ ਇਹ ਜਹਾਜ਼ ਸਿਆਸਤ ਤੋਂ ਪ੍ਰੇਰਿਤ ਸੀ ਅਤੇ ਨਾ ਹੀ ਇਸ ਦਾ ਭਾਰਤ ਵਿਰੁੱਧ ਉੱਠ ਰਹੀਆਂ ਬਗਾਵਤੀ ਸੁਰਾਂ ਨਾਲ ਕੋਈ ਸੰਬੰਧ ਸੀ। ਕਾਮਾਗਾਟਾਮਾਰੂ ਉਸ ਜਹਾਜ ਦਾ ਨਾਂ ਸੀ ਜਿਸ ਨੇ ਤਵਾਰੀਖ਼ ਦੇ ਪੰਨਿਆਂ 'ਤੇ ਕਨੂੰਨ ਦੀਆਂ ਹੱਦਾਂ ਵਿਚ ਰਹਿ ਕੇ ਬਰਤਾਨਵੀ ਹਕੂਮਤ ਦੀਆਂ ਦੋਹਰੀਆਂ ਨੀਤੀਆਂ ਨੂੰ ਲੋਕਾਂ ਸਾਹਮਣੇ ਉਜਾਗਰ ਕੀਤਾ ਸੀ। ਇਸ ਨੇ ਹਕੂਮਤ ਨੂੰ ਇਹ ਅਹਿਸਾਸ ਕਰਵਾ ਦਿੱਤਾ ਸੀ ਕਿ ਜਿਨ੍ਹਾਂ ਲਈ ਕਨੂੰਨ ਬਣਾਇਆ ਗਿਆ ਹੈ, ਉਹ ਤਾਂ ਕਨੂੰਨ ਦਾ ਬਾਖ਼ੂਬੀ ਪਾਲਣ ਕਰ ਰਹੇ ਹਨ ਪਰ ਜਿਨ੍ਹਾਂ ਨੇ ਕਨੂੰਨ ਬਣਾਇਆ ਹੈ ਉਹ ਇਸ ਦਾ ਪਾਲਣ ਕਰਨ ਤੋਂ ਅਸਮਰੱਥ ਹਨ। ਬਾਬਾ ਗੁਰਦਿੱਤ ਸਿੰਘ ਅਤੇ ਕਾਮਾਗਾਟਾਮਾਰੂ ਇੱਕੋ ਸਿੱਕੇ ਦੇ ਦੋ ਪਹਿਲੂ ਬਣ ਗਏ ਹਨ ਅਤੇ ਦੋਵਾਂ ਨੂੰ ਇੱਕ-ਦੂਜੇ ਦੇ ਨਾਲ ਹੀ ਯਾਦ ਰੱਖਿਆ ਜਾਂਦਾ ਹੈ। ਇਸ ਜਹਾਜ਼ ਨੇ ਇਤਿਹਾਸ ਵਿਚ ਨਾ ਕੇਵਲ ਆਪਣਾ ਨਾਂ ਹੀ ਲਿਖਾਇਆ ਬਲਕਿ ਆਪਣੇ ਪਿੱਛੇ ਇਕ ਅਜਿਹੀ ਪੈੜ ਛੱਡ ਗਿਆ ਜਿਸ ਨੇ ਅਜ਼ਾਦੀ ਲਈ ਜੂਝਣ ਵਾਲੇ ਸੂਰਮਿਆਂ ਵਿਚ ਚਿਣਗ ਪੈਦਾ ਕਰ ਦਿੱਤੀ।

ਕਾਮਾਗਾਟਾਮਾਰੂ ਜਹਾਜ਼ ਦੀ ਘਟਨਾ ਨੇ ਜਿੱਥੇ ਬਰਤਾਨਵੀ ਹਕੂਮਤ ਦੇ ਜਬਰ, ਜ਼ੁਲਮ ਅਤੇ ਦੋਗਲੀ ਨੀਤੀ ਨੂੰ ਲੋਕਾਂ ਸਾਹਮਣੇ ਪ੍ਰਗਟ ਕੀਤਾ ਸੀ, ਉੱਥੇ ਇਸ ਘਟਨਾ ਰਾਹੀਂ ਪੰਜਾਬੀਆਂ ਅਤੇ ਸਿੱਖਾਂ ਦੀ ਸ਼ਖ਼ਸੀਅਤ ਵੀ ਦੁਨੀਆ ਸਾਹਮਣੇ ਵਿਸ਼ੇਸ਼ ਤੌਰ ’ਤੇ ਉਜਾਗਰ ਹੋਈ ਸੀ। ਪੰਜਾਬੀਆਂ ਦਾ ਜੋਸ਼, ਦਲੇਰੀ, ਸਬਰ, ਜਬਰ-ਜ਼ੁਲਮ ਖ਼ਿਲਾਫ਼ ਡਟ ਖਲੋਣਾ, ਧਾਰਮਿਕ ਸਦਭਾਵਨਾ, ਭਾਈਚਾਰਕ ਸਾਂਝ ਆਦਿ ਗੁਣ ਇਸ ਘਟਨਾ-ਕ੍ਰਮ ਵਿੱਚੋਂ ਪ੍ਰਗਟ ਹੁੰਦੇ ਹਨ। ਜਹਾਜ਼ ਦੇ ਮੁਸਾਫ਼ਰਾਂ ਵਿੱਚੋਂ ੯੦ ਪ੍ਰਤੀਸ਼ਤ ਦੇ ਲੱਗਭਗ ਸਿੱਖ ਸਨ ਪਰ ਉਹ ਦੂਜੇ ਧਰਮ ਵਾਲਿਆਂ ਦੀਆਂ ਭਾਵਨਾਵਾਂ ਦਾ ਪੂਰਨ ਸਤਿਕਾਰ ਕਰਦੇ ਸਨ। ਸਰਬਸਾਂਝੀਵਾਲਤਾ ਵਾਲੀਆਂ ਭਾਵਨਾਵਾਂ ਦਾ ਪ੍ਰਗਟਾਵਾ ਜਹਾਜ਼ ’ਤੇ ਲੱਗੇ ਝੰਡਿਆਂ ਤੋਂ ਹੁੰਦਾ ਹੈ ਜਿਨ੍ਹਾਂ ਵਿੱਚੋਂ ਇਕ ’ਤੇ ਬੰਦੇ ਮਾਤਰਮ, ਦੂਜੇ ’ਤੇ ਅੱਲ੍ਹਾ ਹੂ ਅਕਬਰ ਅਤੇ ਤੀਜੇ ਤੇ ਸਤਿ ਸ੍ਰੀ ਅਕਾਲ ਲਿਖਿਆ ਹੋਇਆ ਸੀ। ਸਮੂਹ ਧਰਮਾਂ ਦੇ ਲੋਕਾਂ ਦੀਆਂ ਭਾਵਨਾਵਾਂ ਦੀ ਕਦਰ ਕਰਨ ਵਾਲੇ ਸਿੱਖ ਆਪਣੇ ਧਰਮ ਵਿਚ ਦ੍ਰਿੜ੍ਹਤਾ ਦਾ ਪ੍ਰਗਟਾਵਾ ਅਨੇਕ ਥਾਂਵਾਂ ’ਤੇ ਕਰਦੇ ਹਨ ਜਿਵੇਂ ਸਮੂਹ ਮੁਸਾਫ਼ਰਾਂ ਦਾ ਹਾਂਗਕਾਂਗ ਦੇ ਗੁਰਦੁਆਰਾ ਵਿਚ ਇਕੱਤਰ ਹੋਣਾ, ਉੱਥੇ ਮੀਟਿੰਗਾਂ ਕਰਨੀਆਂ ਅਤੇ ਜਹਾਜ਼ ਚੱਲਣ ਸਮੇਂ ਜਹਾਜ਼ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਨਾ, ਹਰ ਕਾਰਜ ਅਰੰਭ ਕਰਨ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ ਵਾਕ ਲੈਣਾ ਅਤੇ ਆਪਣੀਆਂ ਲਿਖਤਾਂ ਵਿਚ ਗੁਰਬਾਣੀ ਦੀ ਵਰਤੋਂ ਕਰਨਾ ਆਦਿ। ਬਾਬਾ ਗੁਰਦਿੱਤ ਸਿੰਘ ਦੱਸਦੇ ਹਨ ਕਿ ਕਾਮਾਗਾਟਾਮਾਰੂ ਜਹਾਜ਼ ਦੀ ਘਟਨਾ ਵਾਪਰਨ ਦਾ ਸਭ ਤੋਂ ਵੱਡਾ ਕਾਰਨ ਰਿਸ਼ਵਤ ਦੇ ਕੇ ਉਸ ਦੇ ਪ੍ਰਗਟ ਨਾ ਕਰਨ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਝੂਠੀ ਸੌਂਹ ਨਾ ਖਾਣਾ ਸੀ। ਉਹ ਦੱਸਦੇ ਹਨ ਕਿ “ਮੇਰਾ ਤੇ ਮਿਸਟਰ ਹਾਫਕਿਨਸਨ ਦਾ ਅਖੀਰੀ ਫ਼ੈਸਲਾ ੨੦੦੦/- ਪੌਂਡ ਸ਼ਰਧਾ ਕਰ ਕੇ ਮੇਰਾ ਕਾਮਯਾਬ ਹੋਣਾ ਮਨਜ਼ੂਰ ਹੋ ਗਿਆ। ਸ਼ਰਤ ਇਹ ਹੋ ਗਈ ਕਿ ੧੦੦੦/- ਪੌਂਡ ਉਸ ਨੂੰ ਪਹਿਲਾਂ ਦੇਣਾ ਹੈ ਜੋ ਮੇਰੇ ਪਾਸ ਤਿਆਰ ਸੀ ਅਤੇ ੧੦੦੦/- ਪੌਂਡ ਜਿਸ ਵੇਲੇ ਸਾਰੇ ਹੀ ਆਦਮੀ ਉਤਰ ਜਾਣ, ਉਸ ਵੇਲੇ ਦੇਣਾ ਕੀਤਾ। ਬਦਕਿਸਮਤੀ ਨਾਲ ਇਹ ਸੌਦਾ ਪੱਕਾ ਹੋ ਕੇ ਭੀ ਇਸ ਵਜ੍ਹਾ ਨਾਲ ਟੁੱਟ ਗਿਆ ਕਿ ਮਿਸਟਰ ਹਾਫਕਿਨਸਨ ਨੇ ਮੈਨੂੰ ਇਹ ਕਿਹਾ ਕਿ ਤੈਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਕਸਮ ਖਾਣੀ ਪਵੇਗੀ ਕਿ ਮੈਂ ਏਸ ਰਕਮ ਦਾ ਕਿਸੇ ਪਾਸ ਜ਼ਿਕਰ ਨਹੀਂ ਕਰਾਂਗਾ। ਮੈਂ ਇਸ ਗੱਲ ਦਾ ਜਵਾਬ ਦਿੱਤਾ ਕਿ ਅੱਜ ਤਕ ਮੈਂ ਆਪਣੇ ਇਸ਼ਟ ਦੇਵ ਦੇ ਹਜ਼ੂਰ ਖਲੋ ਕੇ ਕਦੇ ਕਸਮ ਨਹੀਂ ਖਾਧੀ ਅਤੇ ਇਹ ੨੦੦੦/ - ਪੌਂਡ ਦਾ ਮੁਆਮਲਾ ਹੈ, ਜਿਹੜਾ ਗੁਰੂ ਨਾਨਕ ਨੈਵੀਗੇਸ਼ਨ ਕੰਪਨੀ ਦੇ ਖ਼ਜ਼ਾਨੇ ਵਿੱਚੋਂ ਨਿਕਲਣਾ ਹੈ, ਜਿਸ ਨੂੰ ਕਿ ਮੈਂ ਕਿਸੇ ਤਰ੍ਹਾਂ ਵੀ ਕੌਮ ਦੇ ਪਾਸੋਂ ਗੁੱਝਾ ਨਹੀਂ ਰੱਖ ਸਕਦਾ। ਇਸ ਗੱਲ ਪਰ ਮਿਸਟਰ ਹਾਫਕਿਨਸਨ ਗੁੱਸੇ ਵਿਚ ਆ ਗਿਆ ਅਤੇ ਏਹ ਕਹਿੰਦਾ ਹੋਇਆ ਚਲਿਆ ਗਿਆ ਕਿ ‘ਆਈ ਵਿਲ ਸੀ ਯੂ’। ਇਹ ਗੱਲ ਆਖ਼ਰ ਸਾਡੇ ਵਾਸਤੇ ਮੁਸੀਬਤ ਦਾ ਸਬੱਬ ਬਣ ਗਈ।”[੯] ਬਾਬਾ ਗੁਰਦਿੱਤ ਸਿੰਘ ਦੀ ਸਿੱਖੀ

ਭਾਵਨਾ ਦਾ ਪ੍ਰਗਟਾਵਾ ਉਸ ਦੁਆਰਾ ਅਦਾਲਤ ਵਿਚ ਦਿੱਤੇ ਬਿਆਨ ਦੇ ਸਿਰਲੇਖ਼ ਤੋਂ ਹੀ ਹੋ ਜਾਂਦਾ ਹੈ ਜਿਸ ਵਿਚ ਉਹ '੧ੴ ਸ੍ਰੀ ਵਾਹਿਗੁਰੂ ਜੀ ਕੀ ਫਤਹ' ਲਿਖਦਾ ਹੋਇਆ ਗੁਰਬਾਣੀ ਦੀ ਇਸ ਪੰਕਤੀ ਦੀ ਵਰਤੋਂ ਕਰਦਾ ਹੈ – ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ॥ ਉਸ ਦੁਆਰਾ ਅਦਾਲਤ ਵਿਚ ਦਿੱਤੇ ਲਿਖਤੀ ਬਿਆਨ ਵਿਚ ਗੁਰਬਾਣੀ ਅਤੇ ਸਿੱਖ ਇਤਿਹਾਸ ਦੀਆਂ ਘਟਨਾਵਾਂ ਦੇ ਹਵਾਲੇ ਉਸ ਦੀ ਸਿੱਖ ਧਰਮ ਪ੍ਰਤੀ ਦ੍ਰਿੜ੍ਹਤਾ ਦਾ ਪ੍ਰਗਟਾਵਾ ਕਰਦੇ ਹਨ।

ਆਪਣੀਆਂ ਧਾਰਮਿਕ, ਸਮਾਜਿਕ ਅਤੇ ਭਾਈਚਾਰਕ ਭਾਵਨਾਵਾਂ ਦੇ ਜੋਸ਼ ਵਿਚ ਵੱਡਾ ਫ਼ੈਸਲਾ ਕਰਨਾ ਅਤੇ ਫਿਰ ਉਸ 'ਤੇ ਪਹਿਰਾ ਦੇਣ ਲਈ ਆਪਣਾ ਜੀਵਨ ਦਾਅ 'ਤੇ ਲਾ ਦੇਣਾ ਕੋਈ ਸੌਖਾ ਕੰਮ ਨਹੀਂ ਹੁੰਦਾ। ਬਾਬਾ ਗੁਰਦਿੱਤ ਸਿੰਘ ਇਕ ਪੱਕੇ ਇਰਾਦੇ ਵਾਲਾ ਸਿੱਖ ਸੀ ਜਿਸ ਨੇ ਸਮੂਹ ਭਾਰਤੀਆਂ ਦੀਆਂ ਭਾਵਨਾਵਾਂ ਨੂੰ ਸਾਹਮਣੇ ਰੱਖ ਕੇ ਇੰਨਾ ਵੱਡਾ ਫ਼ੈਸਲਾ ਲਿਆ ਸੀ ਇਕ ਵੱਡੀ ਹਕੂਮਤ ਦੀਆਂ ਦੁਰ-ਭਾਵਨਾਵਾਂ ਨੂੰ ਦੁਨੀਆ ਸਾਹਮਣੇ ਉਜਾਗਰ ਕਰਨ ਵਿਚ ਸਫ਼ਲ ਹੋ ਗਿਆ ਸੀ। ਉਸ ਦੁਆਰਾ ਇੰਨੀ ਵੱਡੀ ਘਟਨਾ ਨੂੰ ਦੁਨੀਆ ਸਾਹਮਣੇ ਪੇਸ਼ ਕਰਨ ਦਾ ਜਿਹੜਾ ਸਿੱਟਾ ਸਾਹਮਣੇ ਆਇਆ ਉਸ ਦਾ ਵਰਣਨ ਕਰਦੇ ਹੋਏ ਸ. ਸੋਹਣ ਸਿੰਘ ਜੋਸ਼ ਦੱਸਦਾ ਹੈ, "ਬਾਬਾ ਗੁਰਦਿੱਤ ਸਿੰਘ ਨੇ ਅਸਲ ਵਿਚ ਇਹ ਬੜਾ ਜ਼ੋਖ਼ਮ ਦਾ ਕੰਮ ਸਹੇੜ ਲਿਆ ਸੀ ਪਰ ਇਸ ਨੇ ਸਾਮਰਾਜ ਦੀ ਬਰਤਾਨਵੀ ਪਰਜਾ ਦਾ ਗੋਰੇ ਨਾਗਰਿਕਾਂ ਨਾਲ ਬਰਾਬਰ ਦਾ ਰੁਤਬਾ ਹੋਣ ਦੇ ਹੱਕ ਦੀਆਂ ਗੱਲਾਂ ਦਾ ਅਸਲ ਭੇਤ ਸਾਹਮਣੇ ਰੱਖਣ ਵਿਚ ਬੜਾ ਲਾਭਕਾਰੀ ਮੰਤਵ ਪੂਰਾ ਕੀਤਾ, ਸਾਡੇ ਲੋਕਾਂ ਵਿਚ ਨਵੀਂ ਸਿਆਸੀ ਚੇਤਨਾ ਪੈਦਾ ਕੀਤੀ ਅਤੇ ਬਰਤਾਨਵੀ ਕ੍ਰਾਊਨ ਪ੍ਰਤੀ ਉਨ੍ਹਾਂ ਦੀ ਵਫ਼ਾਦਾਰੀ 'ਤੇ ਸੱਟ ਮਾਰੀ।"[੧੦]

ਕਾਮਾਗਾਟਾਮਾਰੂ ਦੀ ਘਟਨਾ ਨੇ ਬਰਤਾਨਵੀ ਹਕੂਮਤ ਅਤੇ ਕੈਨੇਡਾ ਸਰਕਾਰ ਖ਼ਿਲਾਫ਼ ਜਿਹੜਾ ਰੋਸ ਪੈਦਾ ਕੀਤਾ ਸੀ ਉਹ ਲੰਮੇ ਸਮੇਂ ਤਕ ਕਾਇਮ ਰਿਹਾ। ਮੌਜੂਦਾ ਸਮੇਂ ਵਿਚ ਕੈਨੇਡਾ ਵਿਖੇ ਪੰਜਾਬੀਆਂ ਦੀ ਬਹੁ-ਗਿਣਤੀ ਹੈ ਅਤੇ ਉਹ ਸਰਕਾਰ ਵਿਚ ਭਾਈਵਾਲ ਵਜੋਂ ਕੰਮ ਕਰ ਰਹੇ ਹਨ। ਉਨ੍ਹਾਂ ਦੁਆਰਾ ਬਣਾਏ ਗਏ ਲੰਮੇ ਦਬਾਅ ਉਪਰੰਤ ਸਰਕਾਰ ਨੂੰ ਝੁਕਣ ਲਈ ਮਜਬੂਰ ਹੋਣਾ ਪਿਆ ਹੈ ਅਤੇ ਸਰਕਾਰ ਵੱਲੋਂ ਇਸ ਘਟਨਾ ਸੰਬੰਧੀ ਮਾਫ਼ੀ ਮੰਗ ਲਈ ਗਈ ਹੈ। ਭਾਵੇਂ ਇਹ ਇਕ ਬਹੁਤ ਹੀ ਦੁਖਦਾਈ ਘਟਨਾ ਹੈ ਜਿਸ ਨੇ ਕਈ ਜਾਨਾਂ ਲੈ ਲਈਆਂ ਸਨ ਪਰ ਇਸ ਘਟਨਾ ਨਾਲ ਪੈਦਾ ਹੋਈ ਜਾਗਰਤੀ ਨੇ ਸਮੂਹ ਪੰਜਾਬੀਆਂ ਅਤੇ ਭਾਰਤੀਆਂ ਨੂੰ ਆਪਣੇ ਹੱਕਾਂ ਪ੍ਰਤੀ ਚੇਤੰਨ ਕਰ ਦਿੱਤਾ ਸੀ।

## ਹਵਾਲੇ ਤੇ ਟਿੱਪਣੀਆਂ

*੧. ਪਰਵਾਸ ਕੁਦਰਤ ਦਾ ਨਿਯਮ ਹੈ। ਹਰ ਇਕ ਜੀਵ (ਮਨੁੱਖ, ਪਸ਼ੂ, ਪੰਛੀ ਆਦਿ) ਵਿਚ ਪਰਵਾਸ ਦੀ ਬਿਰਤੀ ਦੇਖਣ ਨੂੰ ਮਿਲਦੀ ਹੈ। ਪਸ਼ੂ-ਪੰਛੀਆਂ ਦਾ ਪਰਵਾਸ ਕੁਦਰਤ ਦੇ ਨਿਯਮ 'ਤੇ ਨਿਰਭਰ ਕਰਦਾ ਹੈ। ਪਸ਼ੂ ਬਹੁਤਾ ਦੂਰ ਤਕ*

*ਪਰਵਾਸ ਨਹੀਂ ਕਰ ਸਕਦੇ ਪਰ ਪੰਛੀਆਂ ਦੀ ਪਰਵਾਸ ਉਡਾਨ ਬਹੁਤ ਉੱਚੀ ਅਤੇ ਦੂਰ-ਦੇਸਾਂ ਤਕ ਹੁੰਦੀ ਹੈ। ਵਧੀਆ ਆਹਾਰ ਅਤੇ ਅਨੁਕੂਲ ਮੌਸਮ ਉਨ੍ਹਾਂ ਦੇ ਪਰਵਾਸ ਦਾ ਪ੍ਰਮੁੱਖ ਕਾਰਨ ਹੁੰਦੇ ਹਨ, ਮਨੁੱਖਾਂ ਦੇ ਪਰਵਾਸ ਦੇ ਬਹੁਤੇ ਲੱਛਣ ਪਸ਼ੂ-ਪੰਛੀਆਂ ਨਾਲ ਮਿਲਦੇ ਹਨ ਪਰ ਇਸ ਦੇ ਨਾਲ ਹੀ ਬਹੁਤ ਸਾਰੇ ਗ਼ੈਰ-ਕੁਦਰਤੀ ਕਾਰਨ ਵੀ ਉਨ੍ਹਾਂ ਦੇ ਪਰਵਾਸ ਦਾ ਕਾਰਨ ਬਣਦੇ ਹਨ, ਜਿਨ੍ਹਾਂ ਵਿਚ ਧੱਕੇ ਨਾਲ ਮਜ਼ਦੂਰੀ ਅਤੇ ਯੁੱਧਾਂ ਲਈ ਕਾਮੇ ਅਤੇ ਫ਼ੌਜੀ ਦੂਜੇ ਮੁਲਕਾਂ ਵਿਚ ਲਿਜਾਏ ਜਾਂਦੇ ਹਨ। ਜਦੋਂ ਇਹ ਮਜ਼ਦੂਰ ਅਤੇ ਫ਼ੌਜੀ ਦੂਜੇ ਦੇਸ਼ਾਂ ਵਿਚ ਖ਼ੁਸ਼ਹਾਲੀ ਦਾ ਜੀਵਨ ਬਸਰ ਕਰਨ ਲੱਗ ਪੈਂਦੇ ਹਨ ਤਾਂ ਆਪਣੇ ਪਰਵਾਰਾਂ ਨੂੰ ਵੀ ਉਹ ਪਰਵਾਸ ਲਈ ਪ੍ਰੇਰਿਤ ਕਰ ਲੈਂਦੇ ਹਨ। ਆਦਿ ਕਾਲ ਤੋਂ ਹੀ ਪਰਵਾਸ ਦਾ ਨਿਯਮ ਪ੍ਰਚਲਿਤ ਹੈ ਅਤੇ ਇਸ ਨੂੰ ਘਟਾਇਆ ਤਾਂ ਜਾ ਸਕਦਾ ਹੈ ਪਰ ਬੰਦ ਨਹੀਂ ਕੀਤਾ ਜਾ ਸਕਦਾ।*

*੨. ਬਾਬਾ ਗੁਰਦਿੱਤ ਸਿੰਘ ਦਾ ਜਨਮ ੧੮੬੦ ਈ: ਵਿਚ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਸਰਹਾਲੀ ਪਿੰਡ ਵਿਖੇ ਹੋਇਆ ਸੀ। ਇਨ੍ਹਾਂ ਦੇ ਦੋ ਭਰਾ ਅਤੇ ਦੋ ਭੈਣਾਂ ਸੀ। ਇਨ੍ਹਾਂ ਦਾ ਪਿਤਾ ਸ. ਹੁਕਮ ਸਿੰਘ ਇਕ ਕਿਸਾਨ ਸੀ। ਇਨ੍ਹਾਂ ਦੇ ਦਾਦਾ ਸ. ਰਤਨ ਸਿੰਘ ਖਾਲਸਾ ਫ਼ੌਜ ਦਾ ਇਕ ਉੱਚ ਫ਼ੌਜੀ ਅਫ਼ਸਰ ਸੀ ਅਤੇ ਉਨ੍ਹਾਂ ਨੇ ਅੰਗਰੇਜ਼ਾਂ ਵਿਰੁੱਧ ਕੀਤੇ ਗਏ ਐਂਗਲੋ-ਸਿੱਖ ਯੁੱਧਾਂ ਵਿਚ ਹਿੱਸਾ ਲਿਆ ਸੀ। ਅੰਗਰੇਜ਼ਾਂ ਦਾ ਪੰਜਾਬ 'ਤੇ ਕਬਜ਼ਾ ਹੋ ਜਾਣ ਉਪਰੰਤ ਸਰਕਾਰ ਨੇ ਸ. ਰਤਨ ਸਿੰਘ ਨੂੰ ਜਾਗੀਰ ਦੀ ਪੇਸ਼ਕਸ਼ ਕੀਤੀ ਸੀ ਜਿਸ ਨੂੰ ਉਨ੍ਹਾਂ ਠੁਕਰਾ ਦਿੱਤਾ ਸੀ। ਸ. ਹੁਕਮ ਸਿੰਘ ਪੰਜਾਬ ਤੋਂ ਕੈਨੇਡਾ ਚਲੇ ਗਏ ਸੀ ਜਿੱਥੇ ਉਨ੍ਹਾਂ ਨੇ ਠੇਕੇਦਾਰੀ ਅਰੰਭ ਕਰ ਦਿੱਤੀ ਸੀ। ੧੨-੧੩ ਸਾਲ ਦੀ ਉਮਰ ਵਿਚ ਬਾਬਾ ਗੁਰਦਿੱਤ ਸਿੰਘ ਵੀ ਪਿੰਡ ਤੋਂ, ਪੜ੍ਹਾਈ ਛੱਡ ਕੇ, ਆਪਣੇ ਪਿਤਾ ਕੋਲ ਮਲਾਇਆ ਚਲੇ ਗਏ ਸੀ।*

*੩· ਕੋਮਾਗਾਟਾ ਮਾਰੂ ਦੀ ਕਹਾਣੀ: ਬਾਬਾ ਗੁਰਦਿੱਤ ਸਿੰਘ ਦੀ ਜ਼ਬਾਨੀ, ਸੰਪਾਦਕ: ਡਾ. ਗੁਰਦੇਵ ਸਿੰਘ (ਸਿੱਧੂ), ਸਫਾ ੧੮੩.*

*੪· ਸ. ਜਸਮਿੰਦਰ ਸਿੰਘ ਘੁਮਾਣ, ਕਾਮਾਗਾਟਾਮਾਰੂ: ਨਸਲੀ ਵਿਤਕਰੇ ਵਿਰੁੱਧ ਵਿਦਰੋਹ ਦਾ ਪ੍ਰਤੀਕ, ਸਫਾ ੩੦.*

*੫· ਸ. ਮਲਵਿੰਦਰ ਜੀਤ ਸਿੰਘ (ਵੜੈਚ), ਸਾਕਾ ਕੋਮਾਗਾਟਾ ਮਾਰੂ, ਪੰਨਾ ੨੯.*

*੬· ਉਹੀ, ਸਫਾ ੩੯.*

*੭· ਸ. ਜਗਜੀਤ ਸਿੰਘ, ਗਦਰ ਪਾਰਟੀ ਲਹਿਰ, ਪੰਨਾ ੨੮੪.*

*੮· ਦ ਗ਼ਦਰ ਡਾਇਰੈਕਟਰੀ, ਸਫਾ ੬੨.*

*੯· ਕੋਮਾਗਾਟਾ ਮਾਰੂ ਦੀ ਕਹਾਣੀ: ਬਾਬਾ ਗੁਰਦਿੱਤ ਸਿੰਘ ਦੀ ਜ਼ਬਾਨੀ, ਸੰਪਾਦਕ: ਡਾ. ਗੁਰਦੇਵ ਸਿੰਘ (ਸਿੱਧੂ), ਸਫਾ ੭੬.*

*੧੦· ਸ. ਸੋਹਣ ਸਿੰਘ ਜੋਸ਼, ਸਾਕਾ ਕਾਮਾਗਾਟਾ ਮਾਰੂ, ਪੰਨੇ ੩੮-੩੯.*

■

# ਬੰਗਾਲੀ ਅਤੇ ਗਦਰ ਲਹਿਰ

(ਬੰਗਾਲੀ ਭਾਈਚਾਰੇ ਦੀ ਗਦਰ ਲਹਿਰ ਨਾਲ ਸਾਂਝ)

*-ਸ. ਜਗਮੋਹਨ ਸਿੰਘ**

*ਖੁਫੀਆ ਰਾਜ ਸੁਸਾਇਟੀਆਂ ਕਰੋ ਕਾਇਮ,*
*ਰੱਲ ਮਰਹੱਟੇ, ਬੰਗਾਲੀ ਦੇ ਯਾਰ ਹੋ ਜਾਇਓ।*
*ਹਿੰਦੂ, ਸਿੱਖ ਤੇ ਮੋਮਨੋ ਕਰੋ ਜਲਦੀ,*
*ਇਕ ਦੂਸਰੇ ਦੇ ਮਦਦਗਾਰ ਹੋ ਜਾਇਓ।*

**ਬੰਗਾਲ ਵਿਚ ਦੇਸ਼ ਦੀ ਆਜ਼ਾਦੀ ਦੀ ਜੱਦੋਜਹਿਦ ਛਿੜਣ ਦੇ ਕਾਰਨ:**

ਬੰਗਾਲ ਵਿਚ ਕੁਝ ਵਿਰਲੀਆਂ ਘਟਨਾਵਾਂ ਛੱਡ ਅੰਗਰੇਜ਼ੀ ਹਕੂਮਤ ਖ਼ਿਲਾਫ਼ ਠੋਸ ਜਥੇਬੰਦਕ ਬਗਾਵਤ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਦੌਰਾਨ ਸ਼ੁਰੂ ਹੋਈ। ਬੰਗਾਲ ਵਿਚ ਇਨਕਲਾਬੀ ਸੋਚਣੀ ੧੯੦੫ ਈ: ਦੇ ਬੰਗਾਲ ਦੀ ਵੰਡ ਕਾਰਨ ਉਭਰੀ। ਉਸ ਵਕਤ ਬੰਗਾਲੀ ਭਾਈਚਾਰੇ ਨੇ ਰੋਸ ਵਜੋਂ ਸਵਦੇਸ਼ੀ ਅੰਦੋਲਨ ਅਰੰਭ ਕੀਤਾ। ਵਿਦੇਸ਼ੀ ਸਾਮਾਨ ਦੀ ਵਿਕਰੀ ਦਾ ਬੰਗਾਲੀ ਭਾਈਚਾਰੇ ਨੇ ਬਹੁਤ ਵੱਡਾ ਵਿਰੋਧ ਕੀਤਾ। ਇਸ ਕਾਰਨ ਅੰਗਰੇਜ਼ੀ ਹਕੂਮਤ ਚਿੰਤਾ ਵਿਚ ਪੈ ਗਈ। ਇਸ ਲਹਿਰ ਦੇ ਪ੍ਰਚਾਰ ਲਈ ਉੱਘੇ ਕ੍ਰਾਂਤੀਕਾਰੀ ਸੋਚ ਵਾਲੇ ਆਗੂ ਸ੍ਰੀ ਅਰਬਿੰਦੋ, ਉਨ੍ਹਾਂ ਦੇ ਭਰਾ ਬਾਰੀਨ ਘੋਸ਼ ਅਤੇ ਹੋਰ ਸਾਥੀ ਜਿਨ੍ਹਾਂ ਵਿਚ ਭੁਪਿੰਦਰ ਨਾਥ ਦੱਤਾ, ਸੁਬੋਧ ਚੰਦਰਾ ਮਲਿਕ ਅਤੇ ਉਸ ਵਕਤ ਦੇ ਦੇਸ਼-ਭਗਤ ਆਗੂਆਂ ਦੀ ਮਸ਼ਹੂਰ ਤ੍ਰਿਮੂਰਤੀ ਵਜੋਂ ਜਾਣੇ ਜਾਂਦੇ ਲਾਲਾ ਲਾਜਪਤ ਰਾਏ, ਬਾਲ ਗੰਗਾਧਰ ਤਿਲਕ, ਬਿਪਿਨ ਬਿਹਾਰੀ ਪਾਲ (ਲਾਲ ਬਾਲ-ਪਾਲ ਦੇ ਨਾਮ ਨਾਲ ਮਸ਼ਹੂਰ) ਹੁਰਾਂ ਨੇ ਯੋਗ ਅਗਵਾਈ ਦੇਣੀ ਸ਼ੁਰੂ ਕੀਤੀ।

ਬੰਗਾਲ ਵਿਚ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਤੋਂ ਹੀ ਇਨਕਲਾਬੀ ਸਰਗਰਮੀਆਂ ਦਿੱਸਣ ਲੱਗ ਪਈਆਂ ਸਨ। ਕੁਝ ਛੋਟੇ ਟੋਲੇ ਪੂਨਾ ਅਤੇ ਮਦਰਾਸ ਵਿਚ ਵੀ ਸਰਗਰਮ ਸਨ। ਪਰ ੧੯੧੫ ਦੀ ਯੋਜਨਾ-ਬੱਧ ਗਦਰ ਲਹਿਰ ਉਭਰਨ ਤੋਂ ਪਹਿਲਾਂ ਬੰਗਾਲ ਦੇਸ਼ ਦੇ ਸਾਰੇ ਕ੍ਰਾਂਤੀਕਾਰੀ ਸਰਗਰਮੀਆਂ ਦਾ ਅਹਿਮ ਕੇਂਦਰ ਬਣ ਚਲਿਆ ਸੀ। ਬੰਗਾਲ ਵਿਚ ਇਹ ਜਾਗ੍ਰਤੀ ਸਭ ਤੋਂ ਪਹਿਲਾਂ ਮੱਧ-ਵਰਗੀ ਬੰਗਾਲੀ ਭੱਦਰ ਲੋਕਾਂ (ਪੁਰਸ਼ਾਂ) ਵਿਚ ਪੈਦਾ ਹੋਈ। ਇਹ ਜ਼ਿਆਦਾਤਰ ਪੱਛਮੀ ਤਰੀਕੇ ਦੀ ਸਿੱਖਿਆ ਪ੍ਰਾਪਤ ਨੌਜਵਾਨ ਸਨ। ਉਸ ਸਮੇਂ ਉਨ੍ਹਾਂ ਨੂੰ ਆਪਣੀ ਲਿਆਕਤ ਮੁਤਾਬਿਕ ਨੌਕਰੀ ਨਹੀਂ ਸੀ ਮਿਲ ਰਹੀ। ਬੇਰੋਜ਼ਗਾਰੀ ਵਧ ਰਹੀ ਸੀ, ਅੰਗਰੇਜ਼ਾਂ ਦੀ ਲੁੱਟ-ਖਸੁੱਟ ਕਾਰਨ

* *Gill Apartment, 13/3, Mall Road, Dumdum, Kolkata-700008; M. 09831059675*

ਉਨ੍ਹਾਂ ਦੀ ਹਕੂਮਤਾਂ ਖ਼ਿਲਾਫ਼ ਨਾਰਾਜ਼ਗੀ ਵੱਧਣ ਲੱਗ ਪਈ। ਉਸ ਸਮੇਂ ਦੇ ਮਹਾਨ ਚਿੰਤਕ ਸਵਾਮੀ ਵਿਵੇਕਾਨੰਦ, ਬੰਕਿਮ ਚੈਟਰਜੀ, ਸ੍ਰੀ ਅਰਬਿੰਦੋ ਅਤੇ ਰਬਿੰਦਰਾਨਾਥ ਟੈਗੋਰ ਵਰਗੇ ਮਹਾਂਪੁਰਸ਼ਾਂ ਦੀ ਅਧਿਆਤਮ ਅਤੇ ਦੇਸ਼-ਭਗਤੀ ਵਾਲੀ ਸੋਚ ਦਾ ਵੀ ਇਨ੍ਹਾਂ 'ਤੇ ਬਹੁਤ ਅਸਰ ਸੀ।

ਬੰਗਾਲੀ ਭਰਾਵਾਂ ਨੇ ਆਪਣੀ ਸਿਹਤ ਨੂੰ ਰਿਸ਼ਟ-ਪੁਸ਼ਟ ਰੱਖਣ ਲਈ ਕਸਰਤ ਕਰਨ ਵਾਲੇ ਕਲੱਬ ਬਣਾਏ। ਪਰਮਾਨਾਨਾਥ ਮਿਤਰਾ ਦੀ ਅਗਵਾਈ ਹੇਠ ਥਾਂ-ਥਾਂ ਅਨੁਸ਼ੀਲਨ ਸਮਿਤੀ ਦੇ ਨਾਮ ਹੇਠ ਮੰਡਲੀਆਂ ਸਥਾਪਿਤ ਕੀਤੀਆਂ। ਕਲਕੱਤੇ ਸ਼ਾਖਾ ਦੇ ਕੇਂਦਰੀ ਮੰਡਲ ਦਾ ਨਾਮ ਜੁਗਾਂਤਰ ਰੱਖਿਆ ਗਿਆ। ਕਲਕੱਤੇ ਦੇ ਬਊ ਬਾਜ਼ਾਰ ਇਲਾਕੇ ਵਿਚ ਬਾਰਿਨ ਘੋਸ਼, ਜਤਿਨ ਮੁਖਰਜੀ (ਬਾਘਾ ਜਤਿਨ) ਅਤੇ ਹੋਰ ੨੧ ਹਮ-ਸੋਚ ਵਾਲੇ ਇਨਕਲਾਬੀਆਂ ਨੇ ਜੁਗਾਂਤਰ ਦਾ ਮੁੱਢ ਬੰਨ੍ਹਿਆ। ਹੇਮਚੰਦਰ ਕਾਨੂੰਨਗੋ ਵਰਗੇ ਇਸ ਦੇ ਅਹਿਮ ਮੈਂਬਰਾਂ ਨੂੰ ਬੰਬ, ਹਥਿਆਰ ਬਣਾਉਣ ਅਤੇ ਸਿਖਲਾਈ ਲਈ ਫਰਾਂਸ ਭੇਜਿਆ ਗਿਆ। ਇਸ ਦੇ ਕੁਝ ਮੈਂਬਰਾਂ ਨੇ ਮਾਨਿਕਤੱਲਾ ਇਲਾਕੇ ਵਿਚ ਇਕ ਧਾਰਮਿਕ ਸੰਸਥਾ ਦੀ ਆੜ ਹੇਠ ਬੰਬ ਦੀ ਫੈਕਟਰੀ ਸਥਾਪਿਤ ਕੀਤੀ। ਖੁਦੀਰਾਮ ਬੋਸ ਅਤੇ ਪ੍ਰਫੁਲ ਚਾਕੀ ਦੇ ਉੱਪਰ ਮੁਜ਼ੱਫਰਪੁਰ ਜੱਜ ਕਿੰਗਸ ਫੋਰਡ 'ਤੇ ਕਾਤਲਾਨਾ ਹਮਲੇ ਦੇ ਇਲਜ਼ਾਮ ਕਾਰਨ ਉਨ੍ਹਾਂ ਨੂੰ ੩੦ ਅਪ੍ਰੈਲ, ੧੯੦੮, ਨੂੰ ਫ਼ਾਂਸੀ ਹੋਈ। ਇਸ ਕਾਰਨ ਥੋੜ੍ਹੇ ਸਮੇਂ ਲਈ ਸਰਗਰਮੀ ਵਿਚ ਖੜ੍ਹੋਤ ਆ ਗਈ ਸੀ। ਬਾਘਾ ਜਤਿਨ ਵਰਗੇ ਜੁਝਾਰੂ ਆਗੂ ਨੂੰ ਹਾਵੜਾ ਸਾਜ਼ਿਸ਼ ਕੇਸ ਵਿਚ ਗ੍ਰਿਫ਼ਤਾਰ ਕੀਤਾ ਗਿਆ ਸੀ। ਗੌਰਤਲਬ ਗੱਲ ਇਹ ਹੈ ਕਿ ਇਸੇ ਜੁਗਾਂਤਰ ਦੀ ਪ੍ਰੇਰਨਾ ਸਦਕਾ ਅਮਰੀਕਾ ਵਿਚ ਗ਼ਦਰੀਆਂ ਦੇ ਮੁੱਖ ਦਫਤਰ ਦਾ ਨਾਂ ਜੁਗਾਂਤਰ ਆਸ਼ਰਮ ਅਤੇ ਪ੍ਰੈੱਸ ਦਾ ਨਾਮ ਜੁਗਾਂਤਰ ਆਸ਼ਰਮ ਪ੍ਰੈੱਸ ਰੱਖਿਆ।

ਸੰਨ ੧੮੮੯ ਈ: ਵਿਚ ਸਥਾਪਿਤ ਹੋਈ ਮੋਹਨ ਬਾਗਾਨ ਐਥਲੈਟਿਕ ਕਲੱਬ ਨੇ ਬੰਗਾਲੀਆਂ ਨੂੰ ਗ਼ੁਲਾਮੀ ਦੀ ਮਾਨਸਿਕਤਾ ਤੋਂ ਉਭਾਰਨ ਲਈ ਖੇਡਾਂ ਰਾਹੀਂ ਰਾਸ਼ਟਰਵਾਦੀ ਸੋਚ ਪੈਦਾ ਕਰਨ ਦੀ ਕੋਸ਼ਿਸ਼ ਕੀਤੀ। ਬੰਗਾਲ ਦੀ ਵੰਡ ਮਗਰੋਂ ਇਹ ਫੁੱਟਬਾਲ ਕਲੱਬ ਦੇ ਨਾਲ-ਨਾਲ ਦੇਸ਼-ਭਗਤੀ ਸੋਚ ਦਾ ਮੰਚ ਵੀ ਬਣ ਚੁੱਕਾ ਸੀ। ਇਨ੍ਹਾਂ ਦੀ ਫੁੱਟਬਾਲ ਟੀਮ ਵਿਚ ਇੰਨਾ ਜਜ਼ਬਾ ਭਰਿਆ ਹੋਇਆ ਸੀ ਕਿ ਇੰਗਲੈਂਡ ਦੀ ਪ੍ਰਸਿੱਧ ਟੀਮ ਈਸਟ ਯਾਰਕਸ਼ਾਇਰ ਰੈਜਮੈਂਟ ਨੂੰ ਨੰਗੇ ਪੈਰੀਂ ਖੇਡ ਕੇ ੨-੧ ਨਾਲ ਹਰਾਇਆ। ਬੰਗਾਲੀ ਭਾਈਚਾਰੇ ਵੱਲੋਂ ਇਸ ਸਾਰੀ ਹਿਲਜੁਲ ਦਾ ਕਾਰਨ ੧੪੦ ਵਰ੍ਹਿਆਂ ਤੋਂ ਅੰਗਰੇਜ਼ਾਂ ਵੱਲੋਂ ਇਨ੍ਹਾਂ ਉੱਪਰ ਗ਼ੁਲਾਮੀ ਵਾਲਾ ਸਲੂਕ ਕਰਨਾ ਸੀ।

ਅਜਿਹੀਆਂ ਬਹੁਤ ਸਾਰੀਆਂ ਗੱਲਾਂ ਕਾਰਨ ਅੰਗਰੇਜ਼ ਆਪਣੀ ਰਾਜਧਾਨੀ ਨੂੰ ਕਲਕੱਤੇ ਤੋਂ ਬਦਲ ਕੇ ਦਿੱਲੀ ਲਿਜਾਣ ਲਈ ਮਜਬੂਰ ਹੋਏ। ਇਸ ਦੌਰਾਨ ਇਨ੍ਹਾਂ ਇਨਕਲਾਬੀਆਂ ਉੱਪਰ ਬੜੇ ਮਾਮਲੇ ਦਰਜ ਹੋਏ, ਜਿਨ੍ਹਾਂ ਵਿਚ ਅਲੀਪੁਰ ਸਾਜ਼ਿਸ਼

ਕੇਸ, ਹਾਵੜਾ ਗੈਂਗ ਕੇਸ ਅਹਿਮ ਸਨ। ਪਰ ਬਾਘਾ-ਜਤਿਨ ਵਰਗੇ ਯੋਗ ਆਗੂਆਂ ਦੀ ਵਿਕੇਂਦਰਿਤ ਸਭਾਵਾਂ ਰਾਹੀਂ ਜਦੋ-ਜਹਿਦ ਦੀ ਨੀਤੀ ਕਾਰਨ ਬਹੁਤਿਆਂ ਨੂੰ ੧੯੧੧ ਈ: ਦੌਰਾਨ ਛੱਡ ਦਿੱਤਾ ਗਿਆ। ਦਿੱਲੀ ਲਾਹੌਰ ਸਾਜ਼ਿਸ਼ ਕੇਸ ਵਿਚ ਵੀ ਬੰਗਾਲੀ ਇਨਕਲਾਬੀਆਂ ਦਾ ਅਹਿਮ ਰੋਲ ਸੀ।

**ਬੰਗਾਲੀਆਂ ਦਾ ਗ਼ਦਰ ਲਹਿਰ ਨਾਲ ਜੁੜਨ ਦਾ ਕਾਰਨ:-**

ਭਾਰਤ ਤੋਂ ਵਿਸ਼ੇਸ਼ ਕਰ ਕੇ ਪੰਜਾਬ ਦੇ ਆਮ ਅਤੇ ਛੋਟੇ ਕਿਸਾਨ, ਮਜ਼ਦੂਰ ਆਪਣੇ ਚੰਗੇ ਭਵਿੱਖ ਦੀ ਉਸਾਰੀ ਲਈ ਪੱਛਮੀ ਦੇਸ਼ਾਂ ਵੱਲ ਤੁਰ ਪਏ। ਉਨ੍ਹਾਂ ਨੂੰ ਉੱਥੇ ਜ਼ਲੀਲ ਕੀਤਾ ਜਾਂਦਾ ਅਤੇ ਦੂਸਰੇ ਦਰਜੇ ਦੇ ਨਾਗਰਿਕਾਂ ਵਾਲਾ ਸਲੂਕ ਕੀਤਾ ਜਾਂਦਾ ਸੀ। ਹਿੰਦੁਸਤਾਨੀਆਂ ਨੂੰ ਮਹਿਸੂਸ ਹੋਣ ਲੱਗਾ ਕਿ ਆਪਣੀ ਜਨਮ ਭੂਮੀ ਉੱਪਰ ਗੋਰਿਆਂ ਦੇ ਰਾਜ ਹੋਣ ਕਾਰਨ ਇਧਰ ਵੀ ਉਨ੍ਹਾਂ ਨੂੰ ਗ਼ੁਲਾਮ ਸਮਝਿਆ ਜਾਂਦਾ ਸੀ। ਅਜਿਹੇ ਅਣਮਨੁੱਖੀ ਵਰਤਾਰੇ ਨੂੰ ਆਮ ਪੰਜਾਬੀ ਜਾਂ ਸਿੱਖ ਸੁਭਾਅ ਮੁਤਾਬਿਕ ਉਹ ਬਰਦਾਸ਼ਤ ਨਹੀਂ ਕਰ ਸਕਦੇ ਸਨ। ਹੌਲੀ-ਹੌਲੀ ਉਨ੍ਹਾਂ ਨੇ ਲਾਮਬੰਦ ਹੋ ਕੇ ਇਕ ਵੱਡੀ ਯੋਜਨਾ ਤਹਿਤ ਲੜਾਈ ਲੜਨ ਦਾ ਮੁੱਢ ਬੰਨ੍ਹਿਆ। ਉਸ ਵਕਤ ਬਹੁਤ ਸਾਰੇ ਪੜ੍ਹੇ ਲਿਖੇ ਬੰਗਾਲੀ ਨੌਜਵਾਨ ਪੜ੍ਹਨ ਅਤੇ ਰੁਜਗਾਰ ਦੀ ਭਾਲ ਵਿਚ ਪੱਛਮੀ ਦੇਸ਼ਾਂ ਵਿਚ ਪੁੱਜੇ। ਇਹ ਆਮ ਪੰਜਾਬੀ ਪਰਵਾਸੀਆਂ ਤੋਂ ਹਟ ਕੇ ਆਮ ਧਾਰਮਿਕ ਆਗੂ, ਯੂਨੀਵਰਸਿਟੀਆਂ ਦੇ ਪ੍ਰੋਫ਼ੈਸਰ, ਰੀਸਰਚ ਸਕਾਲਰ, ਲੇਖਕ, ਕਵੀ ਅਤੇ ਵਿਦਿਆਰਥੀਆਂ ਦੇ ਰੂਪ ਵਿਚ ਗਏ। ਬੰਗਾਲੀ ਨੌਜਵਾਨਾਂ ਦੇ ਪਲਾਇਨ ਦਾ ਕਾਰਨ ਵੱਖਰਾ ਸੀ। ਹਰ ਕੋਈ ਆਪਣੇ ਤੌਰ 'ਤੇ ਗਿਆ, ਪੰਜਾਬੀਆਂ ਵਾਂਗ ਸਮੂਹਿਕ ਤੌਰ 'ਤੇ ਨਹੀਂ। ਬੰਗਾਲੀ ਨੌਜਵਾਨਾਂ ਨੇ ਪੜ੍ਹੇ ਲਿਖੇ ਅਤੇ ਦੁਨੀਆ ਦੇ ਹੋਰ ਇਨਕਲਾਬ ਅਤੇ ਇਨਕਲਾਬੀਆਂ ਦੀ ਵਧੇਰੇ ਜਾਣਕਾਰੀ ਹੋਣ ਕਾਰਨ ਆਪਣੇ ਹਜ਼ਾਰਾਂ ਪੰਜਾਬੀ ਸਾਥੀਆਂ ਨਾਲ ਮਿਲ ਕੇ ਇਕ ਨਵੀਂ ਵਿਉਂਤਬੰਦੀ ਬਣਾਉਣੀ ਸ਼ੁਰੂ ਕਰ ਦਿੱਤੀ। ਇਨ੍ਹਾਂ ਬੰਗਾਲੀ ਨੌਜਵਾਨ ਨੇ ੧੯੦੫ ਈ: ਵਿਚ ਲੰਦਨ ਵਿਖੇ ਇੰਡੀਆ ਹਾਊਸ ਆਰਗਨਾਈਜੇਸ਼ਨ ਦੀ ਸਥਾਪਨਾ ਕੀਤੀ। ਇੰਡੀਅਨ ਸੋਸ਼ਲਿਸਟ ਨਾਮਕ ਅਖਬਾਰ ਛਾਪਣ ਲੱਗੇ। ਇਸ 'ਤੇ ਉਸ ਵਕਤ ਭਾਰਤ ਵਿਚ ਬਾਗੀ ਸਾਹਿਤ ਦੇ ਤੌਰ 'ਤੇ ਸਰਕਾਰ ਨੇ ਪਾਬੰਦੀ ਲਾ ਦਿੱਤੀ ਸੀ। ਇਸ ਦਾ ਮੁੱਖ ਮਨੋਰਥ ਦੇਸ਼ ਦੇ ਲੋਕਾਂ ਅੰਦਰ ਕੌਮ ਪ੍ਰਸਤੀ ਦੀ ਭਾਵਨਾ ਪੈਦਾ ਕਰਨੀ ਸੀ। ਵੀ. ਐਨ. ਚੈਟਰਜੀ, ਲਾਲਾ ਹਰਦਿਆਲ ਵਰਗੇ ਇਸ ਦੇ ਆਗੂ ਸਨ। ਇਸ ਸੰਸਥਾ 'ਤੇ ਵੀ ੧੯੧੦ ਈ: ਵਿਚ ਪਾਬੰਦੀ ਲਾ ਦਿੱਤੀ ਗਈ ਸੀ।

ਗ਼ਦਰ ਪਾਰਟੀ ਦੀ ਸਥਾਪਨਾ ਵੇਲੇ ਬਾਬਾ ਸੋਹਣ ਸਿੰਘ ਭਕਨਾ, ਸ. ਕਰਤਾਰ ਸਿੰਘ ਸਰਾਭਾ, ਲਾਲਾ ਹਰਦਿਆਲ ਨਾਲ ਗ਼ਦਰ ਲਹਿਰ ਨੂੰ ਹੋਰ ਤੇਜ਼ ਕਰਨ ਵਿਚ ਪੜ੍ਹੇ ਲਿਖੇ ਬੰਗਾਲੀ ਨੌਜਵਾਨ ਤਾਰਕਨਾਥ ਦਾਸ ਅਮਰੀਕਾ ਵਿਚ ਰਾਜਨੀਤੀ ਸਾਸ਼ਤਰ ਦੇ ਪ੍ਰੋਫ਼ੈਸਰ ਸਨ। ਉਨ੍ਹਾਂ ਨੇ ਪਹਿਲਾਂ ਪੋਰਟ ਲੈਂਡ ਆਰੇਗਨ ਵਿਖੇ ਇੰਡੀਅਨ ਇੰਡੀਪੈਂਡਸ

ਲੀਗ ਦੀ ਸਥਾਪਨਾ ਕੀਤੀ। ਉਨ੍ਹਾਂ ਨੇ ਬਰਕਤਉੱਲਾ ਨਾਲ ਮਿਲ ਕੇ ਕਾਮਾਗਾਟਾ ਮਾਰੂ ਸਾਕੇ ਦਾ ਜ਼ੋਰਦਾਰ ਪ੍ਰਚਾਰ ਵੀ ਕੀਤਾ। ਉਹ ਇਨਕਲਾਬੀ ਲੇਖ ਲਿਖਦੇ ਸਨ। ਹਰ ਸ਼ਨਿਚਰਵਾਰ ਯੂਨੀਵਰਸਿਟੀ ਦੇ ਬੰਗਾਲੀ ਵਿਦਿਆਰਥੀਆਂ ਵਿਚ ਦੇਸ਼ ਭਗਤੀ ਦਾ ਜਜ਼ਬਾ ਭਰਨ ਦੀ ਕੋਸ਼ਿਸ਼ ਕੀਤੀ। ਗੁਪਤ ਤੌਰ 'ਤੇ ਆਪਣੇ ਇਨਕਲਾਬੀ ਸਾਥੀਆਂ ਨੂੰ ਬੰਬ ਬਣਾਉਣ ਦਾ ਤਰੀਕਾ ਵੀ ਦੱਸਦੇ ਸਨ। ਉਨ੍ਹਾਂ ਨਾਲ ਸੁਰਿੰਦਰ ਮੋਹਨ ਬੋਸ ਵਰਿੰਦਰ ਚੱਟੋਪਾਧਿਆਏ (ਸਰੋਜਨੀ ਨਾਇਡੂ ਦਾ ਭਰਾ), ਸੁਕੁਮਾਰ ਚੈਟਰਜੀ, ਸੀ. ਕੇ. ਚਕਰਵਰਤੀ ਵਰਗਿਆਂ ਨੇ ਵੀ ਗ਼ਦਰ ਲਹਿਰ ਵਿਚ ਹਿੱਸਾ ਪਾਇਆ। ਪਹਿਲੇ ਵਿਸ਼ਵ ਯੁੱਧ ਸ਼ੁਰੂ ਹੋਣ 'ਤੇ ਗ਼ਦਰੀ ਆਗੂਆਂ ਨੇ ਅੰਗਰੇਜ਼ਾਂ ਦੇ ਦੁਸ਼ਮਣਾਂ ਨਾਲ ਸਾਂਝ ਪਾਉਣੀ ਸ਼ੁਰੂ ਕਰ ਦਿੱਤੀ। ਉਨ੍ਹਾਂ ਵਿੱਚੋਂ ਜਰਮਨ ਵਰਗੇ ਅੰਗਰੇਜ਼ ਵਿਰੋਧੀ ਦੇਸ਼ਾਂ ਨੇ ਇਨਕਲਾਬੀਆਂ ਨੂੰ ਮਦਦ ਕਰਨ ਦੀ ਪੂਰੀ ਤਸੱਲੀ ਦਿੱਤੀ। ਮਗਰੋਂ ਇਸ ਨੂੰ ਹਿੰਦ-ਜਰਮਨ ਕਾਂਸਪਿਰੇਸੀ ਦਾ ਨਾਮ ਵੀ ਦਿੱਤਾ ਗਿਆ।

੧੯੧੫ ਈ: ਵਿਚ ਵਰਿੰਦਰਨਾਥ ਚੱਟੋਪਾਧਿਆਏ, ਭੁਪਿੰਦਰ ਨਾਥ ਦੱਤਾ ਅਤੇ ਹੋਰ ਬੰਗਾਲੀ ਆਗੂਆਂ ਨਾਲ ਲਾਲਾ ਹਰਦਿਆਲ ਹੁਰਾਂ ਨੇ ਆਰਥਰ ਜ਼ਿਮਰਮੈਨ (ਜੋ ਜਰਮਨ ਵਿਦੇਸ਼ੀ ਦਫ਼ਤਰ ਦਾ ਅਫ਼ਸਰ ਸੀ) ਪਲੈਨ ਹੇਠ ਜਰਮਨ ਸਰਕਾਰ ਦੇ ਵਿਦੇਸ਼ੀ ਵਿਭਾਗ ਵੱਲੋਂ ਪੂਰਾ ਸਹਿਯੋਗ ਮਿਲਿਆ। ਇਨ੍ਹਾਂ ਗ਼ਦਰੀ ਆਗੂਆਂ ਦਾ ਮੁੱਖ ਮਨੋਰਥ ਸੀ:

੧. ਵਿਦੇਸ਼ਾਂ ਵਿਚ ਵੱਸਦੇ ਹਿੰਦੁਸਤਾਨੀਆਂ ਨੂੰ ਗ਼ਦਰ ਅੰਦੋਲਨ ਲਈ ਤਿਆਰ ਕਰਨਾ।

੨. ਪਹਿਲੇ ਵਿਸ਼ਵ ਯੁੱਧ ਵੇਲੇ ਵਿਦੇਸ਼ਾਂ ਵਿਚ ਤਾਇਨਾਤ ਹਿੰਦੁਸਤਾਨੀ ਫੌਜਾਂ ਨੂੰ ਬਗਾਵਤ ਲਈ ਪ੍ਰੇਰਿਤ ਕਰਨਾ।

੩. ਭਾਰਤ ਵਿਚ ਸ੍ਵੈ-ਇੱਛਤ ਦੇਸ਼-ਭਗਤ ਅਤੇ ਹਥਿਆਰ ਭੇਜੇ ਜਾਣੇ।

੪. ਅੰਗਰੇਜ਼ਾਂ ਦੇ ਖ਼ਿਲਾਫ਼ ਵੱਡੇ ਪੱਧਰ 'ਤੇ ਹਥਿਆਰਬੰਦ ਮੋਰਚਾ ਖੋਲ੍ਹਣਾ।

ਪੰਜਾਬ ਅਤੇ ਬੰਗਾਲ ਬਸਤੀਵਾਦੀ ਵਿਰੋਧੀ ਸਰਗਰਮੀਆਂ ਦਾ ਦੇਸ਼ ਵਿਚ ਜਰਖੇਜ਼ ਖਿੱਤਾ ਬਣ ਗਿਆ ਸੀ। ਬੰਗਾਲ ਦਾ ਇਨਕਲਾਬੀ ਖਾੜਕੂਵਾਦ ਅਤੇ ਪੰਜਾਬ ਦੇ ਆਮ ਜੋਸ਼ੀਲੇ ਅਤੇ ਅਜ਼ਾਦੀ-ਪਸੰਦ ਲੋਕਾਂ ਵਿਚ ਬੇਚੈਨੀ ਵਧਣ ਕਾਰਨ ਆਪਸ ਵਿਚ ਡੂੰਘਾ ਤਾਲਮੇਲ ਬਣ ਰਿਹਾ ਸੀ। ਇਨ੍ਹਾਂ ਦੀ ਤਾਕਤ ਇੰਨੀ ਤਕੜੀ ਹੋ ਗਈ ਸੀ ਕਿ ਇਹ ਖੇਤਰੀ ਪ੍ਰਸ਼ਾਸਨ ਨੂੰ ਠੱਪ ਕਰਨ ਦੇ ਸਮਰੱਥ ਹੋ ਗਏ ਸਨ।

**ਬੰਗਾਲੀ ਆਗੂਆਂ ਦੀ ਭਾਰਤ ਵਿਚ ਗ਼ਦਰ ਲਹਿਰ ਦੀ ਅਗਵਾਈ ਕਰਨੀ;**

ਜਦੋਂ ਗ਼ਦਰੀ ਦੇਸ਼-ਭਗਤ ਵਿਦੇਸ਼ਾਂ ਤੋਂ ਮੁੜ ਆਪਣੇ ਵਤਨ ਪਹੁੰਚਣ ਲੱਗੇ ਤਾਂ ਉਨ੍ਹਾਂ ਨੇ ਮਹਿਸੂਸ ਕੀਤਾ ਕਿ ਗ਼ਦਰ ਇਨਕਲਾਬ ਲਈ ਸੁਲਝੇ ਹੋਏ ਬੰਗਾਲੀ ਭਰਾਵਾਂ ਤੋਂ ਯੋਗ ਅਗਵਾਈ ਲਈ ਜਾਵੇ। ੧੯੧੩ ਈ: ਤੋਂ ਹੀ ਰਾਸਬਿਹਾਰੀ ਬੋਸ ਵਰਗੇ

ਇਨਕਲਾਬੀ ਆਗੂਆਂ ਨਾਲ ਇਨ੍ਹਾਂ ਦਾ ਸੰਬੰਧ ਸਥਾਪਿਤ ਹੋ ਚੁੱਕਾ ਸੀ। ਕਾਮਾਗਾਟਾ ਮਾਰੂ ਸਾਕੇ ਮਗਰੋਂ ਇਸ ਦੇ ਆਗੂ ਬਾਬਾ ਗੁਰਦਿੱਤ ਸਿੰਘ ਨੂੰ ਮਸ਼ਹੂਰ ਇਨਕਲਾਬੀ ਜਤਿਨ ਮੁਖਰਜੀ (ਬਾਘਾ-ਜਤਿਨ) ਦੇ ਸਾਥੀਆਂ ਅਤੁਲ ਕਿਸ਼ਨਾ ਘੋਸ਼ ਅਤੇ ਸਤੀਸ਼ ਚਕਰਵਰਤੀ ਤੋਂ ਕਾਫੀ ਸਹਿਯੋਗ ਮਿਲਿਆ। ਅਮਰੀਕਾ ਵਿਚ ਸ. ਕਰਤਾਰ ਸਿੰਘ ਸਰਾਭਾ, ਵਿਸ਼ਨੂੰ ਗਣੇਸ਼ ਪਿੰਗਲੇ ਅਤੇ ਸਤਿਅਨ ਬੋਸ ਜਿਹੜੇ ਕਿ ਬਾਘਾ ਜਤਿਨ ਦੇ ਸਾਥੀ ਸਨ, ਇਹ ਤਿੰਨੇ ਵੱਡੀ ਗਿਣਤੀ ਵਿਚ ਸਿੱਖ ਇਨਕਲਾਬੀਆਂ ਦੇ ਟੋਲੇ ਨਾਲ ਐਸ. ਐਸ. ਸਾਲਾਮੀਨ ਨਾਮਕ ਪਾਣੀ ਵਾਲੇ ਜਹਾਜ਼ ਵਿਚ ਚੜ੍ਹ ਕੇ ਚੀਨ ਰਾਹੀਂ ਆਪਣੇ ਵਤਨ ਨੂੰ ਤੁਰ ਪਏ। ਸਰਾਭਾ, ਪਿੰਗਲੇ ਤੇ ਸਤਿਅਨ ਨੇ ਚੀਨ ਰੁਕ ਕੇ ਖਾੜਕੂ ਆਗੂ ਸ. ਟਹਿਲਾ ਸਿੰਘ ਨਾਲ ਮੁਲਾਕਾਤ ਕੀਤੀ। ਇਹ ੧੯੧੪ ਈ: ਦੇ ਨਵੰਬਰ ਮਹੀਨੇ ਵਿਚ ਕਲਕੱਤੇ ਪਹੁੰਚੇ। ਇੱਥੇ ਹੀ ਸਤਿਆਨ ਬੋਸ ਨੇ ਮੁੱਖ ਜੁਝਾਰੂ ਆਗੂ ਜਤਿਨ ਮੁਖਰਜੀ ਨਾਲ ਸ. ਕਰਤਾਰ ਸਿੰਘ ਸਰਾਭਾ ਅਤੇ ਪਿੰਗਲੇ ਨਾਲ ਬੜੀ ਅਹਿਮ ਮੁਲਾਕਾਤ ਕਰਵਾਈ। ਇਨ੍ਹਾਂ ਦੇ ਲੰਬੀ ਸਲਾਹ-ਮਸ਼ਵਰੇ ਤੋਂ ਬਾਅਦ ਜਤਿਨ ਮੁਖਰਜੀ ਨੇ ਪਿੰਗਲੇ ਨੂੰ ਬਨਾਰਸ ਵਿਖੇ ਰਾਸਬਿਹਾਰੀ ਕੋਲ ਦਸੰਬਰ ਦੇ ਤੀਸਰੇ ਹਫਤੇ ਮਿਲਣ ਲਈ ਭੇਜਿਆ।

ਸਤਿਅਨ ਬੋਸ ਬਾਘਾ-ਜਤਿਨ ਕੋਲ ਰਹਿ ਗਏ। ਸੀ. ਆਈ. ਡੀ. ਦੀ ਰੀਪੋਰਟ ਅਨੁਸਾਰ ਇਹ ਦੋਨੋਂ ਦੱਖਣੇਸ਼ਵਰ ਦੀ ਫੌਜੀ ਛਾਉਣੀ ਵਿਚ ਸਿੱਖ ਫੌਜੀਆਂ ਨਾਲ ਤਾਲਮੇਲ ਕਰਦੇ ਹੋਏ ਵੇਖੇ ਗਏ। ਗ਼ਦਰੀ ਆਗੂਆਂ ਨੇ ਹੌਲੀ-ਹੌਲੀ ਬੰਗਾਲ ਵਿਚ ਰੂਹਪੋਸ਼ ਕ੍ਰਾਂਤੀਕਾਰੀਆਂ ਨਾਲ ਆਪਣਾ ਰਾਬਤਾ ਵਧਾਉਣਾ ਸ਼ੁਰੂ ਕਰ ਦਿੱਤਾ। ਬੰਗਾਲੀ ਆਗੂਆਂ ਨੇ ਇਨ੍ਹਾਂ ਨੂੰ ਸਹੀ ਮਨਸੂਬਾਬੰਦੀ ਦੇਣੀ ਸ਼ੁਰੂ ਕੀਤੀ। ਰਾਸਬਿਹਾਰੀ ਅਤੇ ਬਾਘਾ ਜਤਿਨ ਨੇ ਸਮੇਂ-ਸਮੇਂ ਮੇਲ-ਜੋਲ ਰਾਹੀਂ ਆਪਣਾ ਗ਼ਦਰੀਆਂ ਨਾਲ ਸੰਪਰਕ ਵਧਾਇਆ।

ਪਿੰਗਲੇ ਨਾਲ ਮੀਟਿੰਗ ਮਗਰੋਂ ਰਾਸਬਿਹਾਰੀ ਨੇ ਆਪਣੇ ਕਰੀਬੀ ਸਮਝੇ ਜਾਂਦੇ ਸਾਥੀ ਸਚਿੰਦਰ ਨਾਥ ਸਨਿਆਲ ਨੂੰ ਸ੍ਰੀ ਅੰਮ੍ਰਿਤਸਰ ਭੇਜਿਆ। ਉੱਥੇ ਚੀਨ ਤੋਂ ਮੁੜੇ ਕ੍ਰਾਂਤੀਕਾਰੀ ਸ. ਮੂਲਾ ਸਿੰਘ ਨਾਲ ਮੁਲਾਕਾਤ ਕੀਤੀ। ਪਿੰਗਲੇ ਅਤੇ ਸਨਿਆਲ ਨੇ ਬੰਗਾਲ ਦੇ ਇਨਕਲਾਬੀਆਂ ਦੇ ਪੂਰਨ ਸਹਿਯੋਗ ਅਤੇ ਅਗਵਾਈ ਦੀ ਗੱਲ ਬੜੇ ਨਿਸ਼ਚੇ ਨਾਲ ਕੀਤੀ। ਬੰਗਾਲੀ ਆਗੂ ਨੇ ਗ਼ਦਰ ਅੰਦੋਲਨ ਨੂੰ ਅਗਵਾਈ ਦੇਣ ਦੀ ਗ਼ਦਰੀਆਂ ਦੀ ਬੇਨਤੀ ਨੂੰ ਪ੍ਰਵਾਨ ਕਰ ਲਿਆ ਸੀ। ਬੰਬ ਬਣਾਉਣ, ਛਾਉਣੀਆਂ ਤੋਂ ਹਥਿਆਰ ਖੋਹਣ, ਅੰਦੋਲਨ ਦੀ ਜੁਗਤੀ ਨਾਲ ਵਿਉਂਤਬੰਦੀ ਬਣਾਉਣ ਵਿਚ ਮਦਦ ਕਰਨ ਲੱਗੇ।

ਲਾਹੌਰ, ਫਿਰੋਜ਼ਪੁਰ, ਰਾਵਲਪਿੰਡੀ ਦੇ ਨਾਲ-ਨਾਲ ਢਾਕਾ ਬਨਾਰਸ, ਜਬਲਪੁਰ ਦੀਆਂ ਫੌਜੀ ਛਾਉਣੀਆਂ ਦੇ ਹਮਲੇ ਦੀ ਘਾੜਤ ਘੜੀ ਗਈ। ਪਿੰਗਲੇ ਫਿਰ ਰਾਸਬਿਹਾਰੀ ਦੇ ਸੁਨੇਹੇ ਨੂੰ ਲੈ ਕੇ ਕਲਕੱਤੇ ਪੁੱਜੇ। ਉੱਥੇ ਜੁਗਾਂਤਰ ਦੇ ਆਗੂਆਂ ਬਾਘਾ

ਜਤਿਨ, ਅਤੁਲ ਕਿਸ਼ਨਾ ਘੋਸ਼, ਨਰੈਣ ਭੱਟਾਚਾਰੀਆ ਨੂੰ ਜਨਵਰੀ, ੧੯੧੫ ਈ: ਦੇ ਪਹਿਲੇ ਹਫਤੇ ਨਾਲ ਲੈ ਕੇ ਇਕੱਤਰਤਾ ਲਈ ਬਨਾਰਸ ਪੁੱਜੇ। ਮੀਟਿੰਗ ਵਿਚ ਰਾਸਬਿਹਾਰੀ ਨੇ ਕ੍ਰਾਂਤੀਕਾਰੀਆਂ ਨੂੰ ਵੰਗਾਰਿਆ ਅਤੇ ਐਲਾਨ ਕੀਤਾ ਕਿ ਦੇਸ਼ ਲਈ ਮਰੋ। ਰਾਸਬਿਹਾਰੀ ਗ਼ਦਰੀਆਂ ਨੂੰ ਸੇਧ ਦੇਣ ਲਈ ਪਿੰਗਲੇ ਨਾਲ ਲਾਹੌਰ ਪਹੁੰਚੇ। ਉੱਥੇ ਖੁਫ਼ੀਆ ਵਿਭਾਗ ਦੀ ਚੌਕਸੀ ਕਰ ਕੇ ਕੁਝ ਦਿਨਾਂ ਲਈ ਸ੍ਰੀ ਅੰਮ੍ਰਿਤਸਰ ਆ ਗਏ। ੧੫ ਦਿਨਾਂ ਮਗਰੋਂ ਉਹ ਫਿਰ ਲਾਹੌਰ ਪਹੁੰਚੇ। ਉੱਥੇ ਉਨ੍ਹਾਂ ਨੇ ਬੰਬ ਬਣਾਉਣ ਵਾਸਤੇ ਸਮੱਗਰੀ ਇਕੱਠੀ ਕੀਤੀ। ਲਾਹੌਰ ਕਿਸੇ ਫਾਊਂਡਰੀ ਵਿਚ ੮੦ ਪੀਸ ਬੰਬ ਦੇ ਖੋਲ ਬਣਾਉਣ ਲਈ ਆਰਡਰ ਦਿੱਤਾ। ਫਾਊਂਡਰੀ ਦੇ ਮਾਲਕ ਵੱਲੋਂ ਸ਼ੱਕ ਕੀਤੇ ਜਾਣ 'ਤੇ ਸਿਆਹੀ ਵਾਲੀਆਂ ਦਵਾਤਾਂ ਨੂੰ ਖੋਲ ਵਜੋਂ ਵਰਤਿਆ। ਇਸ ਗੱਲ ਦੀ ਭਿਣਕ ਪੁਲਿਸ ਨੂੰ ਲੱਗਣ ਕਰਕੇ ਰਾਸਬਿਹਾਰੀ ਅਤੇ ਉਸ ਦੇ ਸਾਥੀ ਉਹ ਮਕਾਨ ਛੱਡ ਗਏ। ਪੁਲਿਸ ਵੱਲੋਂ ਕਈ ਜੀਵਤ ਬੰਬ ਬਰਾਮਦ ਕਰ ਲਏ ਗਏ। ਉਸ ਸਮੇਂ ਤਕ ਰਾਸਬਿਹਾਰੀ ਬੋਸ, ਸਚਿੰਦਰ ਨਾਥ ਸਾਨਿਆਲ ਹੁਰਾਂ ਨੇ ਸ. ਕਰਤਾਰ ਸਿੰਘ ਸਰਾਭਾ, ਪਿੰਗਲੇ ਵਰਗੇ ਦੇਸ਼-ਭਗਤਾਂ ਰਾਹੀਂ ਸਮੁੱਚੇ ਗ਼ਦਰੀਆਂ ਨਾਲ ਸੰਪਰਕ ਸਥਾਪਿਤ ਕਰ ਲਏ ਸਨ।

ਬਹੁਤ ਵੱਡੀ ਪੱਧਰ 'ਤੇ ਵਿਉਂਤਬੰਦੀ ਬਣ ਚੁੱਕੀ ਸੀ। ਪੰਜਾਬ ਤੋਂ ਬਾਹਰ ਬੰਗਾਲੀ ਕ੍ਰਾਂਤੀਕਾਰੀਆਂ ਨੇ ਢਾਕੇ ਛਾਉਣੀ ਦੇ ਸਿੱਖ ਫੌਜੀਆਂ ਨਾਲ ਲਾਹੌਰ ਦੇ ਗ਼ਦਰੀਆਂ ਵੱਲੋਂ ਭੇਜੇ ਪੱਤਰ ਦੇ ਆਧਾਰ 'ਤੇ ਸੰਪਰਕ ਕਾਇਮ ਕੀਤਾ। ਬੰਗਾਲ ਦੇ ਗ਼ਦਰ ਸੈਲ ਨੇ ਹਾਵੜਾ ਰੇਲਵੇ ਸਟੇਸ਼ਨ ਵਿਚ ਪੰਜਾਬ ਮੇਲ ਰੇਲ ਗੱਡੀ ਨੂੰ ਉਡੀਕਣਾ ਸੀ। (ਜੇ ਪੰਜਾਬ ਵਿਚ ਗ਼ਦਰੀਆਂ ਦਾ ਕਬਜ਼ਾ ਹੋ ਜਾਂਦਾ ਹੈ ਤਾਂ ਇਹ ਰੇਲ ਨਹੀਂ ਪੁੱਜੇਗੀ।) ਬੰਗਾਲ ਵਿਚ ਜੁਗਾਂਤਰ ਦੇ ਮੁਖੀ ਜਤਿਨ ਮੁਖਰਜੀ (ਬਾਘਾ ਜਤਿਨ) ਹੁਰਾਂ ਨੇ ਕਲਕੱਤੇ ਦੀ ਫੌਜੀ ਛਾਉਣੀ ਫੋਰਟ ਵਿਲੀਅਮ ਦੇ ਫੌਜੀਆਂ ਨਾਲ ਸੰਪਰਕ ਬਣਾਇਆ। ਇਨ੍ਹਾਂ ਨੇ ਅਗਸਤ ੧੯੧੪ ਈ: ਵਿਚ ਹੀ ਰੋਡਾ ਕੰਪਨੀ ਤੋਂ ਬਹੁਤ ਸਾਰੇ ਹਥਿਆਰ ਅਤੇ ਅਸਲਾ ਲੁੱਟ ਲਿਆ ਸੀ। ਕਲਕੱਤੇ ਵਿਚ ਵੀ ਡਕੈਤੀਆਂ ਰਾਹੀਂ ਧਨ ਰਾਸ਼ੀ ਇਕੱਠੀ ਕੀਤੀ ਗਈ। ਉਸ ਵਕਤ ਤਕ ਸਾਰੇ ਇਨਕਲਾਬੀਆਂ ਦਾ ਆਪਸ ਵਿਚ ਪੂਰਾ ਸੰਪਰਕ ਅਤੇ ਨਾਤਾ ਬਣ ਚੁੱਕਿਆ ਸੀ। ਮੁੱਖ ਤੌਰ 'ਤੇ ਪੰਜਾਬ ਦੇ ਨਾਲ-ਨਾਲ ਹੋਰ ਦੇਸ਼ ਦੇ ਖਿੱਲਰੇ ਥਾਂਵਾਂ ਦੇ ਕ੍ਰਾਂਤੀਕਾਰੀਆਂ ਨੂੰ ਇਕ ਛਤਰੀ ਹੇਠ ਲਿਆਂਦਾ ਗਿਆ। ਰਾਸਬਿਹਾਰੀ ਬੋਸ ਤੇ ਸ. ਕਰਤਾਰ ਸਿੰਘ ਸਰਾਭਾ ਹੁਰਾਂ ਨੇ ਪੰਜਾਬ ਅਤੇ ਉੱਤਰ ਪੱਛਮ ਹਿੱਸੇ ਦੀ ਕਮਾਨ ਸੰਭਾਲੀ। ਸਚਿੰਦਰ ਨਾਥ ਸਨਿਆਲ ਹੁਰਾਂ ਬਨਾਰਸ, ਪਿੰਗਲੇ ਨੇ ਮਹਾਂਰਾਸ਼ਟਰ ਅਤੇ ਬਾਘਾ-ਜਤਿਨ ਅਤੇ ਉਨ੍ਹਾਂ ਦੇ ਸਾਥੀਆਂ ਨੇ ਬੰਗਾਲ ਦੀ ਅਗਵਾਈ ਹੇਠ ਗ਼ਦਰ ਦੀ ਪੂਰੀ ਤਿਆਰੀ ਕਰ ਲਈ ਸੀ। ਇਨ੍ਹਾਂ ਨੇ ੨੧ ਫਰਵਰੀ, ੧੯੧੫ ਈ: ਨੂੰ ਵੱਡੇ ਸੰਘਰਸ਼ ਦੀ ਯੋਜਨਾ ਰਚੀ। ਸੰਸਥਾ ਵਿਚ ਕੁਝ ਕਾਲੀਆਂ ਭੇਡਾਂ

ਦੇ ਪ੍ਰਵੇਸ਼ ਕਰਨ ਨਾਲ ਯੋਜਨਾ ਦੀ ਤਾਰੀਖ ਬਦਲਣੀ ਪਈ। ਰਾਸਬਿਹਾਰੀ ਦੇ ਲਾਹੌਰ ਵਿਚ ਮੁੱਖ ਕੇਂਦਰ ਮੋਚੀ ਗੇਟ ਵਿਖੇ ਕ੍ਰਿਪਾਲ ਸਿੰਘ ਨਾਮੀ ਸਰਕਾਰੀ ਸੂਹੀਆ ਇਨਕਲਾਬੀ ਭੇਸ ਵਿਚ ਆਇਆ। ਉਸ ਨੇ ਸਾਰਾ ਭੇਦ ਸਰਕਾਰ ਕੋਲ ਖੋਲ੍ਹ ਦਿੱਤਾ। ਇਸ ਕਾਰਨ ਸਰਕਾਰ ਚੌਕਸ ਹੋ ਗਈ ਅਤੇ ਬਹੁਤ ਵੱਡੀ ਪੱਧਰ 'ਤੇ ਪੁਲਿਸ ਨੇ ਛਾਪੇ ਮਾਰ ਕੇ ਗ਼ਦਰੀਆਂ ਨੂੰ ਗ੍ਰਿਫ਼ਤਾਰ ਕੀਤਾ। ਕਈਆਂ ਨੂੰ ਫ਼ਾਂਸੀ ਦੀ ਸਜ਼ਾ ਦਿੱਤੀ ਗਈ, ਕਈਆਂ ਨੂੰ ਉਮਰਕੈਦ, ਕਈਆਂ ਨੂੰ ਕਾਲੇ ਪਾਣੀ ਦੀ ਸਜ਼ਾ ਅਤੇ ਹੋਰ ਸਜ਼ਾਵਾਂ ਦਿੱਤੀਆਂ ਗਈਆਂ। ਇਸ ਲਹਿਰ ਨੇ ਭਾਰਤ ਦੀ ਸੁੱਤੀ ਹੋਈ ਕੌਮ ਨੂੰ ਦੇਸ਼ ਵਾਸਤੇ ਖਾਸ ਕੁਰਬਾਨੀਆਂ ਦੇਣ ਲਈ ਜਗਾਉਣ ਵਾਲਾ ਕੰਮ ਕੀਤਾ।

**ਗ਼ਦਰ ਲਹਿਰ ਦਾ ੧੯੧੫ ਈ: ਮਗਰੋਂ ਬੰਗਾਲ ਵਿਚ ਅਸਰ:**

ਬੰਗਾਲ ਵਿਚ ਪੰਜਾਬ ਵਾਂਗੂ ਗ਼ਦਰ ਦਾ ਅਸਰ ਡੂੰਘਾ ਸੀ। ਇਸ ਨੂੰ ਅਸੀਂ ਇਸ ਤੋਂ ਮਗਰ ਦੀਆਂ ਇਨਕਲਾਬੀ ਕਾਰਵਾਈਆਂ ਵਿਚ ਵੀ ਦੇਖਦੇ ਰਹੇ ਹਾਂ। ਜੁਗਾਂਤਰ ਰਾਹੀਂ ਜਤਿਨ ਮੁਖਰਜੀ, ਉਨ੍ਹਾਂ ਦੇ ਨਜ਼ਦੀਕੀ ਨਰਿੰਦਰ ਨਾਥ ਭੱਟਾਚਾਰਿਆ ਹੁਰਾਂ ਨੇ ਵਿਦੇਸ਼ੀ ਹਕੂਮਤ ਅਤੇ ਹਿੰਦੁਸਤਾਨੀ ਫੌਜੀਆਂ ਨਾਲ ਰਲ ਕੇ ਹਥਿਆਰਬੰਦ ਲੜਾਈ ਦੀ ਵੱਡੀ ਯੋਜਨਾ ਬਣਾਈ। ਇਹ ਹਮਲਾ ਅੰਗਰੇਜ਼ਾਂ ਨੇ ਵੱਡੇ ਦਿਨ ੨੫ ਦਸੰਬਰ, ੧੯੧੫ ਈ: ਨੂੰ ਕਰਨਾ ਸੀ। ਬਾਹਰੋਂ ਹਥਿਆਰਾਂ ਦੀ ਖੇਪ ਆਉਣ ਦੀ ਗੱਲ ਸੀ। ਜਤਿਨ ਮੁਖਰਜੀ ਅਤੇ ਉਨ੍ਹਾਂ ਦੇ ੫ ਸਾਥੀ ੯ ਸਤੰਬਰ, ੧੯੧੫ ਈ: ਨੂੰ ਬਾਹਰੋਂ ਸਮੁੰਦਰੀ ਜਹਾਜ਼ ਰਾਹੀਂ ਬਾਲਾਸੋਰ (ਉੜੀਸਾ) ਦੇ ਤਟ 'ਤੇ ਹਥਿਆਰਾਂ ਦੀ ਖੇਪ ਆਉਣ ਦੀ ਉਡੀਕ ਕਰਨ ਲੱਗੇ। ਉਹ ਇਸ ਯੋਜਨਾ ਤਹਿਤ ਬਾਲਾਸੋਰ ਦੇ ਬੂੜੀ ਨਾਮਕ ਸਮੁੰਦਰੀ ਤੱਟ 'ਤੇ ਪਹੁੰਚੇ। ਉਨ੍ਹਾਂ ਦੀ ਯੋਜਨਾ ਦਾ ਅੰਗਰੇਜਾਂ ਨੂੰ ਪਤਾ ਲੱਗ ਗਿਆ। ਅੰਗਰੇਜ਼ੀ ਪੁਲਿਸ ਨਾਲ ਉਨ੍ਹਾਂ ਦਾ ਮੁਕਾਬਲਾ ਚੱਲਿਆ। ਅੰਤ ਵਿਚ ਜਤਿਨ ਮੁਖਰਜੀ ਗੰਭੀਰ ਰੂਪ ਵਿਚ ਜ਼ਖ਼ਮੀ ਹੋ ਗਏ ਅਤੇ ਦੂਸਰੇ ਦਿਨ ਬਾਲਾਸੋਰ ਵਿਖੇ ਸ਼ਹੀਦ ਹੋ ਗਏ।

ਇਸ ਨੂੰ ਕ੍ਰਿਸਮਿਸ ਡੇ ਪਲਾਟ ਵੀ ਕਿਹਾ ਜਾਂਦਾ ਸੀ। ਮਗਰੋਂ ਥਾਈਲੈਂਡ ਅਤੇ ਬਰਮਾ ਦੇ ਗ਼ਦਰੀਆਂ ਨਾਲ ਵੀ ਕ੍ਰਾਂਤੀਕਾਰੀਆਂ ਦਾ ਸੰਪਰਕ ਬਣਿਆ। ਸ੍ਰੀ ਆਤਮਾ ਰਾਮ ਸ. ਠਾਕਰ ਸਿੰਘ ਵਰਗੇ ਗ਼ਦਰੀ ਜੁਗਾਂਤਰ ਦੇ ਆਗੂਆਂ ਨਾਲ ਮਿਲਦੇ ਰਹੇ। ਅਜਿਹੀਆਂ ਕਾਰਵਾਈਆਂ ਦਾ ਬੰਗਾਲ ਲਗਾਤਾਰ ਗੜ੍ਹ ਬਣਿਆ ਰਿਹਾ। ਨੇਤਾ ਜੀ ਦੇ ਕੌਮੀ ਆਗੂ ਵਜੋਂ ਉਭਰਨ ਨਾਲ ਇਸ ਇਨਕਲਾਬ ਨੂੰ ਨਵਾਂ ਰੂਪ ਦਿੱਤਾ। ਉਨ੍ਹਾਂ ੧੯੨੮ ਈ: ਵਿਚ ਬੰਗਾਲ ਵਲੰਟੀਅਰਸ ਨਾਂ ਦੀ ਇਕ ਸੰਸਥਾ ਬਣਾਈ। ਉਸ ਵਕਤ ਮਸ਼ਹੂਰ ਕ੍ਰਾਂਤੀਕਾਰੀ ਬਿਨਯ-ਬਾਦਲ-ਦਿਨੇਸ਼ ਵੀ ਸੰਸਥਾ ਦੇ ਮੈਂਬਰ ਸਨ।

ਸਚਿੰਦਰਨਾਥ ਸਨਿਆਲ, ਜੋਗੇਸ਼ ਚੈਟਰਜੀ ਨੇ ਚੰਦਰ ਸ਼ੇਖਰ ਆਜ਼ਾਦ, ਰਾਮ ਪ੍ਰਸਾਦ ਬਿਸਮਿਲ ਨਾਲ ਮਿਲ ਕੇ ਹਿੰਦੁਸਤਾਨ ਰੀਪਬਲਿਕਨ ਐਸੋਸੀਏਸ਼ਨ ਬਣਾਈ।

ਇਸ ਵਿਚਾਰਧਾਰਾ ਨੂੰ ਦੇਸ਼ ਅਤੇ ਕੌਮ ਦੇ ਮਹਾਨ ਸਪੂਤ ਸ਼ਹੀਦ-ਏ-ਆਜ਼ਮ ਸਰਦਾਰ ਭਗਤ ਸਿੰਘ ਨੇ ਹੋਰ ਨਿਖਾਰਿਆ। ਇਨਕਲਾਬੀਆਂ ਨੂੰ ਨਵੀਂ ਸੋਚ ਅਤੇ ਨਵੀਂ ਦਿਸ਼ਾ ਦਿੱਤੀ।

ਇਸੇ ਲੜੀ ਵਿਚ ਮਾਸਟਰ ਸੂਰਜੋ ਸੇਨ ਮਾਸਟਰ ਦੇ ਵਜੋਂ ਮਸ਼ਹੂਰ ਨੇ ਆਪਣੇ ਸੰਗੀ ਸਾਥੀਆਂ ਨਾਲ ਮਿਲ ਕੇ ਚਿਟਾਗਾਂਗ ਦੇ ਇਲਾਕੇ ਵਿਚ ਤਰਥੱਲੀ ਮਚਾ ਦਿੱਤੀ। ੧੮ ਅਪ੍ਰੈਲ, ੧੯੩੦ ਈ: ਨੂੰ ਇਕ ਵਿਉਂਤ ਅਧੀਨ ਪੁਲਿਸ ਦੇ ਅੱਡਿਆਂ 'ਤੇ ਹਮਲਾ ਕਰ ਕੇ ਹਥਿਆਰ ਖੋਹੇ। ੧੯੩੨ ਈ: ਵਿਚ ਉਨ੍ਹਾਂ ਦੀ ਸੰਗੀ ਪ੍ਰੀਤੀਲਤਾ ਵਾਡੇਕਰ ਨੇ ਯੂਰਪੀ ਕਲੱਬ 'ਤੇ ਹਮਲਾ ਕੀਤਾ। ਇਸ ਤਰੀਕੇ ਨਾਲ ਗ਼ਦਰ ਲਹਿਰ ਦਾ ਅਸਰ ਬੰਗਾਲ ਵਿਚ ਲਗਾਤਾਰ ਸਥਾਨਕ ਖਾੜਕੂ ਇਨਕਲਾਬੀਆਂ ਦੀ ਸਰਗਰਮੀਆਂ ਵਿਚ ਸਾਫ ਝਲਕਦਾ ਸੀ। ਅੱਜ ਤਕ ਬੰਗਾਲੀ ਭਾਈਚਾਰਾ ਇਨ੍ਹਾਂ ਦੀ ਕੁਰਬਾਨੀ ਨੂੰ ਬੜੇ ਮਾਣ ਨਾਲ ਯਾਦ ਕਰਦਾ ਹੈ। ਆਮ ਤੌਰ 'ਤੇ ਪੰਜਾਬੀ ਅਤੇ ਬੰਗਾਲੀ ਕ੍ਰਾਂਤਕਾਰੀ ਮੋਢੇ ਨਾਲ ਮੋਢਾ ਜੋੜ ਕੇ ਜੱਦੋਜਹਿਦ ਦੀਆਂ ਗੱਲਾਂ ਨੂੰ ਬੜੇ ਚਾਅ ਨਾਲ ਕਰਦੇ ਰਹਿੰਦੇ ਹਨ।

ਬੰਗਾਲੀ ਅਤੇ ਅੰਗਰੇਜ਼ੀ ਸਾਹਿਤ ਵਿਚ ਬੰਗਾਲੀ ਵਿਦਵਾਨਾਂ ਅਤੇ ਇਨਕਲਾਬੀਆਂ ਨੇ ਗ਼ਦਰ ਲਹਿਰ ਅਤੇ ਇਸ ਦਾ ਸਥਾਨਕ ਬੰਗਾਲੀ ਭਾਈਚਾਰੇ 'ਤੇ ਪ੍ਰਭਾਵ ਅਤੇ ਸਰਗਰਮੀ ਬਾਰੇ ਕੁਝ ਲਿਖਿਆ ਹੈ। ਸਚਿੰਦਰਨਾਥ ਸਨਿਆਲ, ਰਾਸਬਿਹਾਰੀ ਬੋਸ ਹੁਰਾਂ ਆਪਣੀ ਜੀਵਨੀ ਅਤੇ ਹੱਡ-ਬੀਤੀ ਦੇ ਆਧਾਰ 'ਤੇ ਬੜਾ ਕੁਝ ਲਿਖਿਆ ਹੈ। ਹੋਰ ਬਹੁਤ ਸਾਰੇ ਇਤਿਹਾਸਕਾਰ ਅਤੇ ਲੇਖਕਾਂ ਨੇ ਵੀ ਬੜਾ ਕੁਝ ਲਿਖਿਆ ਹੈ। ਅਸੀਂ ਅੱਜ ਤਕ ਇਤਿਹਾਸ ਦੇ ਅਜਿਹੇ ਸੁਨਹਿਰੀ ਵਰਕਿਆਂ ਨੂੰ ਕਦੇ ਵੀ ਫਰੋਲਣ ਦੀ ਕੋਸ਼ਿਸ਼ ਨਹੀਂ ਕੀਤੀ। ■

## ਸਿੱਖ ਮਿਸ਼ਨ ਉਤਰਾਂਚਲ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਹਰਜਿੰਦਰ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਾਸ਼ੀਪੁਰ, ਉਤਰਾਖੰਡ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ੨੫ ਦਸੰਬਰ, ੨੦੧੪ ਨੂੰ ਦੋਰਾਹਾ, ਬਾਜਪੁਰ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ, ਜਿਸ ਵਿਚ ੧੦ ਪ੍ਰਾਣੀ ਗੁਰੂ ਵਾਲੇ ਬਣੇ।

ਇਸੇ ਤਰ੍ਹਾਂ ੧੮ ਜਨਵਰੀ, ੨੦੧੫ ਨੂੰ ਪਿੰਡ ਛਤਰਪੁਰ, ਜ਼ਿਲ੍ਹਾ ਊਧਮ ਸਿੰਘ ਨਗਰ, ਰੁਦਰਪੁਰ, ਉਤਰਾਖੰਡ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ, ਜਿਸ ਵਿਚ ੧੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ। ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ ਵੱਲੋਂ ਅੰਮ੍ਰਿਤ-ਅਭਿਲਾਖੀਆਂ ਨੂੰ ਕਕਾਰ ਭੇਟਾ-ਰਹਿਤ ਦਿੱਤੇ ਗਏ।

# ਪੁੰਨ ਦਾਨੁ ਜੋ ਬੀਜਦੇ...

*-ਸ. ਕਰਮ ਸਿੰਘ**

ਭਰਾਵਾਂ ਵਰਗੇ ਮੇਰੇ ਇਕ ਦੋਸਤ ਸਰਕਾਰੀ ਨੌਕਰੀ ਤੋਂ ਸੇਵਾ ਮੁਕਤ ਹੋਣ ਉਪਰੰਤ ਸੰਨ ੨੦੦੧ ਤੋਂ ਹੁਸ਼ਿਆਰਪੁਰ ਦੇ ਨੇੜੇ ਆਪਣੇ ਪਰਵਾਰ ਨਾਲ ਇਕ ਛੋਟੇ ਜਿਹੇ ਪਿੰਡ ਵਿਚ ਰਹਿ ਰਹੇ ਹਨ। ਕਈ ਸਾਲਾਂ ਤੋਂ ਉਹ ਆਪਣੇ ਘਰ ਦੇ ਇਕ ਨਵੇਕਲੇ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਦੇ ਆ ਰਹੇ ਹਨ। ਰੋਜ਼ਾਨਾ ਸਵੇਰੇ, ਸ਼ਾਮ ਅਤੇ ਦਿਨ ਵੇਲੇ ਜਦ ਵੀ ਉਨ੍ਹਾਂ ਨੂੰ ਸਮਾਂ ਮਿਲੇ ਪਾਠ ਕਰਦੇ ਹਨ ਜਾਂ ਕਿਤਾਬਾਂ ਅਤੇ ਅਖ਼ਬਾਰਾਂ ਪੜ੍ਹਦੇ ਰਹਿੰਦੇ ਹਨ। ਗੁਰਬਾਣੀ ਦੇ ਅਰਥ ਸਮਝਣ ਲਈ ਉਨ੍ਹਾਂ ਨੇ ਆਪਣੇ ਘਰ ਵਿਚ ਇਕ ਲਾਇਬ੍ਰੇਰੀ ਬਣਾ ਰੱਖੀ ਹੈ। ਪਰਵਾਰ ਨੂੰ ਗੁਰਬਾਣੀ ਉਪਦੇਸ਼ ਸਮਝਾਉਣ ਲਈ ਉਹ ਰੋਜ਼ਾਨਾ ਥੋੜਾ ਬਹੁਤ ਸਮਾਂ ਜ਼ਰੂਰ ਕੱਢਦੇ ਹਨ। ਪਿਛਲੇ ਸਾਲ ਜਦ ਮੈਂ ਉਨ੍ਹਾਂ ਨੂੰ ਮਿਲਣ ਗਿਆ ਤਾਂ ਆਪਣੇ ਸੁਭਾਅ ਅਨੁਸਾਰ ਸਾਡੇ ਸਾਰੇ ਪਰਵਾਰ ਦੇ ਜੀਆਂ ਅਤੇ ਰਿਸ਼ਤੇਦਾਰਾਂ ਦੀ ਰਾਜ਼ੀ-ਖੁਸ਼ੀ ਪੁੱਛਣ ਉਪਰੰਤ ਗੱਲਬਾਤ ਦਾ ਸਿਲਸਿਲਾ ਸ਼ੁਰੂ ਕਰ ਦਿੱਤਾ। ਗੱਲਾਂ ਦੌਰਾਨ ਉਨ੍ਹਾਂ ਨੇ ਦੱਸਿਆ ਕਿ ਉਨ੍ਹਾਂ ਦੇ ਪਿੰਡ ਵਿਚ ਇਕ ਸੁੰਦਰ ਗੁਰਦੁਆਰਾ ਸਾਹਿਬ ਵੀ ਹੈ ਜਿੱਥੇ ਨਿਤਾ-ਪ੍ਰਤੀ ਅੰਮ੍ਰਿਤ ਵੇਲੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਜਾਂਦਾ ਹੈ ਅਤੇ ਸ਼ਾਮ ਨੂੰ ਰਹਰਾਸਿ ਸਾਹਿਬ ਦੇ ਪਾਠ ਤੋਂ ਬਾਅਦ ਸੁੱਖ-ਆਸਨ। ਇਹ ਡੀਊਟੀ ਨਿਭਾਉਣ ਲਈ ਪਿੰਡ ਵਾਸੀਆਂ ਨੇ ਪਿੰਡ ਦੇ ਹੀ ਇਕ ਅੰਮ੍ਰਿਤਧਾਰੀ ਸਿੰਘ ਨੂੰ ਗ੍ਰੰਥੀ ਵਜੋਂ ਸੇਵਾ ਸੌਂਪੀ ਹੋਈ ਹੈ। ਉਨ੍ਹਾਂ ਨੇ ਅੱਗੇ ਦੱਸਿਆ ਕਿ ਜਿੱਥੋਂ ਤਕ ਉਨ੍ਹਾਂ ਨੂੰ ਜਾਣਕਾਰੀ ਹੈ ਦੱਸਵੀਂ ਪਾਸ ਉਸ ਸਿੰਘ ਨੇ ਬਾਲ ਉਪਦੇਸ਼ ਪੜ੍ਹ ਕੇ ਗੁਟਕੇ ਤੋਂ ਨਿੱਤਨੇਮ ਕਰਨਾ ਸਿੱਖਿਆ ਹੋਇਆ ਹੈ। ਭਾਈ ਸਾਹਿਬ ਨੇ ਆਪਣੇ ਪਿੰਡ ਦੀ ਇਕ ਗੱਲ ਸੁਣਾਈ ਜੋ ਉਨ੍ਹਾਂ ਦੀ ਜ਼ੁਬਾਨੀ ਨਿਮਨ ਪ੍ਰਕਾਰ ਸੀ:-

ਸਾਡੇ ਪਿੰਡ ਵਿਚ ਇਕ ਅਜਿਹਾ ਪਰਵਾਰ ਰਹਿੰਦਾ ਹੈ ਜਿਸ ਦਾ ਹਰ ਵਿਅਕਤੀ ਗੁਰੂ-ਹੁਕਮਾਂ ਅਨੁਸਾਰ ਜੀਵਨ ਬਤੀਤ ਕਰਦਾ ਹੈ, ਇਸ ਲਈ ਪਿੰਡ ਵਾਸੀ ਅਤੇ ਸਾਰਾ ਇਲਾਕਾ ਉਨ੍ਹਾਂ ਦਾ ਸਤਿਕਾਰ ਕਰਦਾ ਹੈ। ਕੁਝ ਮਹੀਨੇ ਪਹਿਲਾਂ ਉਸ ਪਰਵਾਰ ਦਾ ਮੁਖੀਆ ਪਰਮਾਤਮਾ ਵੱਲੋਂ ਬਖਸ਼ੀ ਉਮਰ ਭੋਗ ਕੇ ਇਸ ਸੰਸਾਰ ਨੂੰ ਅਲਵਿਦਾ ਕਹਿ ਗਿਆ। ਪਰਵਾਰ ਦੁਆਰਾ ਮਿਰਤਕ ਪ੍ਰਾਣੀ ਦਾ ਅੰਤਮ ਸਸਕਾਰ ਸਿੱਖ ਰਹਿਤ ਮਰਯਾਦਾ ਵਿਚ ਅੰਕਿਤ ਹਿਦਾਇਤਾਂ ਅਨੁਸਾਰ ਕੀਤਾ ਗਿਆ। ਅਗਲੇ ਹੀ ਦਿਨ

**ਪਿੰਡ ਤੇ ਡਾਕ: ਖੁੱਡਾ, ਜ਼ਿਲ੍ਹਾ ਹੁਸ਼ਿਆਰਪੁਰ। ਮੋ. +੯੧੯੮੧੫੬੭੬੪੫੩*

ਮਿਰਤਕ ਪ੍ਰਾਣੀ ਨਮਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਧਾਰਨ ਪਾਠ ਅਰੰਭ ਕਰਵਾ ਦਿੱਤਾ ਗਿਆ। ਗ੍ਰੰਥੀ ਸਿੰਘ ਦੁਆਰਾ ਕੀਤਾ ਗਿਆ ਪਾਠ ਪਰਵਾਰ ਦੇ ਲੱਗਭਗ ਸਾਰੇ ਜੀਆਂ ਨੇ ਵੱਧ ਤੋਂ ਵੱਧ ਸਮਾਂ ਸਰਵਣ ਕੀਤਾ। ਸਮਾਂ ਮਿਲਣ 'ਤੇ ਉਹ ਖ਼ੁਦ ਵੀ ਪਾਠ ਕਰਦੇ ਰਹੇ। ਇਸ ਤਰ੍ਹਾਂ ਕਰਦੇ ਹੋਏ ਦਸ ਦਿਨ ਬਾਅਦ ਪਾਠ ਦਾ ਭੋਗ ਪਾਇਆ ਗਿਆ। ਪਾਠ ਦੀ ਸਮਾਪਤੀ ਅਤੇ ਕੀਰਤਨ ਤੋਂ ਬਾਅਦ ਗ੍ਰੰਥੀ ਸਿੰਘ ਨੇ ਅਰਦਾਸ ਵਿਚ ਦੱਸਿਆ ਕਿ ਗੁਰਬਾਣੀ ਵਿਚ ਆਏ ਮਹਾਂਵਾਕ "ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ" ਅਨੁਸਾਰ ਗੁਰਸਿੱਖ ਪਰਵਾਰ ਵੱਲੋਂ ਗੁਰਦੁਆਰਾ ਸਾਹਿਬ ਦੀ ਇਮਾਰਤ ਲਈ ਬੇਅੰਤ ਮਾਇਆ ਭੇਟ ਕੀਤੀ ਗਈ ਹੈ। ਸਮਾਗਮ ਦੀ ਸਮਾਪਤੀ ਤੋਂ ਬਾਅਦ ਗੁਰੂ ਸਾਹਿਬ ਜੀ ਦਾ ਸਰੂਪ ਗੁਰਦੁਆਰਾ ਸਾਹਿਬ ਪਹੁੰਚਾਇਆ ਗਿਆ। ਜਿਹੜੇ ਵਿਅਕਤੀ ਗੁਰੂ ਸਾਹਿਬ ਜੀ ਦੇ ਨਾਲ ਗੁਰਦੁਆਰਾ ਸਾਹਿਬ ਗਏ ਸਨ ਉਨ੍ਹਾਂ ਵਿਚ ਮੈਂ ਵੀ ਸ਼ਾਮਲ ਸੀ। ਕੁਝ ਸਮੇਂ ਬਾਅਦ ਬਾਕੀ ਸਾਰੇ ਮੈਂਬਰ ਤਾਂ ਸੰਬੰਧਿਤ ਪਰਵਾਰ ਦੇ ਘਰ ਵਾਪਸ ਚਲੇ ਗਏ ਪਰੰਤੂ ਮੈਂ ਗ੍ਰੰਥੀ ਸਿੰਘ ਨਾਲ ਕੁਝ ਵਿਚਾਰ ਕਰਨ ਲਈ ਗੁਰਦੁਆਰਾ ਸਾਹਿਬ ਹੀ ਰੁਕ ਗਿਆ। ਉੱਥੇ ਠਹਿਰਨ ਦੌਰਾਨ ਸਾਡੀ ਆਪਸ ਵਿਚ ਜੋ ਗੱਲਬਾਤ ਹੋਈ ਉਸ ਦੇ ਮੁੱਖ ਅੰਸ਼ ਇਸ ਪ੍ਰਕਾਰ ਸਨ:

ਅਰਦਾਸ ਵਿਚ ਜਿਸ ਪੰਕਤੀ ਦਾ ਉਲੇਖ ਕੀਤਾ ਗਿਆ ਉਹ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਉਚਾਰੇ ਸਲੋਕ ਨੰ: ੧੯ ਵਿਚ ਸੁਭਾਇਮਾਨ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ 'ਸਲੋਕ ਵਾਰਾਂ ਤੇ ਵਧੀਕ' ਵਿਚ ਦਰਜ ਹੈ। ਪੂਰਾ ਸਲੋਕ ਇਸ ਪ੍ਰਕਾਰ ਹੈ:

*ਮਨਮੁਖ ਚੰਚਲ ਮਤਿ ਹੈ ਅੰਤਰਿ ਬਹੁਤੁ ਚਤੁਰਾਈ ॥*
*ਕੀਤਾ ਕਰਤਿਆ ਬਿਰਥਾ ਗਇਆ ਇਕੁ ਤਿਲੁ ਥਾਇ ਨ ਪਾਈ ॥*
*ਪੁੰਨ ਦਾਨੁ ਜੋ ਬੀਜਦੇ ਸਭ ਧਰਮ ਰਾਇ ਕੈ ਜਾਈ ॥*
*ਬਿਨੁ ਸਤਿਗੁਰੂ ਜਮਕਾਲੁ ਨ ਛੋਡਈ ਦੂਜੈ ਭਾਇ ਖੁਆਈ ॥*
*ਜੋਬਨੁ ਜਾਂਦਾ ਨਦਰਿ ਨ ਆਵਈ ਜਰੁ ਪਹੁਚੈ ਮਰਿ ਜਾਈ ॥*
*ਪੁਤੁ ਕਲਤੁ ਮੋਹੁ ਹੇਤੁ ਹੈ ਅੰਤਿ ਬੇਲੀ ਕੋ ਨ ਸਖਾਈ ॥*
*ਸਤਿਗੁਰੁ ਸੇਵੇ ਸੋ ਸੁਖੁ ਪਾਏ ਨਾਉ ਵਸੈ ਮਨਿ ਆਈ ॥*
*ਨਾਨਕ ਸੇ ਵਡੇ ਵਡਭਾਗੀ ਜਿ ਗੁਰਮੁਖਿ ਨਾਮਿ ਸਮਾਈ ॥* (ਪੰਨਾ ੧੪੧੪)

ਇਹ ਸਲੋਕ ਗਹੁ ਨਾਲ ਪੜ੍ਹਨ ਉਪਰੰਤ ਸਮਝ ਆਉਂਦੀ ਹੈ ਕਿ ਅੱਠ ਪੰਕਤੀਆਂ ਵਾਲੇ ਇਸ ਸਲੋਕ ਦੀਆਂ ਪਹਿਲੀਆਂ ਛੇ ਪੰਕਤੀਆਂ ਦੁਆਰਾ ਗੁਰੂ ਸਾਹਿਬ ਦੁਆਰਾ ਮਨਮੁਖਾਂ ਦੀ ਦਸ਼ਾ ਬਿਆਨ ਕੀਤੀ ਗਈ ਹੈ ਜਦ ਕਿ ਆਖਰੀ ਦੋ ਪੰਕਤੀਆਂ ਗੁਰਮੁਖਾਂ ਪ੍ਰਤੀ ਹਨ। ਜਿਸ ਦੇ ਅਰਥ ਹਨ ਕਿ ਹੇ ਭਾਈ! ਆਪਣੇ ਮਨ ਦੇ ਪਿੱਛੇ ਤੁਰਨ ਵਾਲੇ ਮਨੁੱਖਾਂ ਦੀ ਮੱਤ ਹਰ ਵੇਲੇ ਭਟਕਦੀ ਰਹਿੰਦੀ ਹੈ। ਉਨ੍ਹਾਂ ਦੇ ਅੰਦਰ (ਆਪਣੀ ਮੱਤ

ਦੀ) ਚਤੁਰਾਈ ਬਹੁਤ ਹੁੰਦੀ ਹੈ। (ਆਪਣੀ ਅਕਲ ਦੇ ਆਸਰੇ ਪੁੰਨ ਦਾਨ ਆਦਿਕ ਦਾ) ਕੀਤਾ ਹੋਇਆ (ਉਨ੍ਹਾਂ ਦਾ) ਸਾਰਾ ਉੱਦਮ ਵਿਅਰਥ ਜਾਂਦਾ ਹੈ, (ਉਨ੍ਹਾਂ ਦਾ ਇਹ ਉੱਦਮ) ਪਰਮਾਤਮਾ ਦੀ ਹਜ਼ੂਰੀ ਵਿਚ ਪਰਵਾਨ ਨਹੀਂ ਹੁੰਦਾ। ਪੁੰਨ ਦਾਨ (ਆਦਿਕ) ਜਿਹੜਾ ਭੀ (ਕਰਮ-ਬੀਜ ਉਹ ਆਪਣੀ ਸਰੀਰ-ਧਰਤੀ ਵਿਚ) ਬੀਜਦੇ ਹਨ (ਉਨ੍ਹਾਂ ਦੀ ਇਹ) ਸਾਰੀ (ਮਿਹਨਤ) ਧਰਮਰਾਜ ਦੇ ਹਵਾਲੇ ਹੋ ਜਾਂਦੀ ਹੈ। (ਭਾਵ, ਇਸ ਸਾਰੀ ਮਿਹਨਤ ਨਾਲ ਤਾਂ ਮਨੁੱਖ ਧਰਮਰਾਜ ਦੇ ਹੀ ਅਧੀਨ ਰਹਿੰਦਾ ਹੈ।) ਹੇ ਭਾਈ! ਗੁਰੂ ਦੀ ਸ਼ਰਨ ਪੈਣ ਤੋਂ ਬਿਨਾ (ਜਨਮ) ਮਰਨ ਦਾ ਗੇੜ (ਮਨੁੱਖ ਨੂੰ) ਛੱਡਦਾ ਨਹੀਂ। ਮਾਇਆ ਦੇ ਮੋਹ ਦੇ ਕਾਰਨ (ਮਨੁੱਖ) ਖੁਆਰ ਹੀ ਹੁੰਦਾ ਹੈ। (ਮਨੁੱਖ ਦੀ) ਜੁਆਨੀ ਲੰਘਦਿਆਂ ਚਿਰ ਨਹੀਂ ਲੱਗਦਾ, ਬੁਢੇਪਾ ਆ ਪਹੁੰਚਦਾ ਹੈ, ਤੇ (ਆਖ਼ਰ) ਪ੍ਰਾਣੀ ਮਰ ਜਾਂਦਾ ਹੈ। ਪੁੱਤਰ, ਇਸਤਰੀ, ਮਾਇਆ ਦਾ ਮੋਹ-ਪਿਆਰ (ਇਨ੍ਹਾਂ ਵਿੱਚੋਂ) ਅੰਤ ਵੇਲੇ ਕੋਈ ਯਾਰ ਨਹੀਂ ਬਣਦਾ, ਕੋਈ ਸਾਥੀ ਨਹੀਂ ਬਣਦਾ।

ਹੇ ਭਾਈ! ਜਿਹੜਾ ਮਨੁੱਖ ਗੁਰੂ ਦੀ ਸ਼ਰਨ ਪੈਂਦਾ ਹੈ, ਉਹ ਆਤਮਕ ਅਨੰਦ ਮਾਣਦਾ ਹੈ। ਪਰਮਾਤਮਾ ਦਾ ਨਾਮ (ਉਸ ਦੇ) ਮਨ ਵਿਚ ਆ ਵੱਸਦਾ ਹੈ। ਹੇ ਨਾਨਕ! ਜਿਹੜੇ-ਜਿਹੜੇ ਮਨੁੱਖ ਗੁਰੂ ਦੀ ਸ਼ਰਨ ਪੈ ਕੇ ਪਰਮਾਤਮਾ ਦੇ ਨਾਮ ਵਿਚ ਲੀਨ ਰਹਿੰਦੇ ਹਨ, ਉਹ ਸਾਰੇ ਉੱਚੇ ਜੀਵਨ ਵਾਲੇ ਹੁੰਦੇ ਹਨ, ਵੱਡੇ ਭਾਗਾਂ ਵਾਲੇ ਹੁੰਦੇ ਹਨ।

ਇਸ ਵਿਸਥਾਰ ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਸ੍ਰੀ ਗੁਰੂ ਅਮਰਦਾਸ ਜੀ ਦੁਆਰਾ ਉਚਾਰੀ ਵਿਚਾਰਾਧੀਨ ਪੰਕਤੀ 'ਪੁੰਨ ਦਾਨੁ ਜੋ ਬੀਜਦੇ...' ਮਨਮੁਖਾਂ ਦੀ ਦਸ਼ਾ ਧਿਆਨ ਕਰਨ ਲਈ ਉਚਾਰੀ ਗਈ ਹੈ। ਆਪਣੀ ਮੱਤ ਅਨੁਸਾਰ ਇਸ ਦੇ ਇਹ ਅਰਥ ਕਰ ਲੈਣੇ ਕਿ ਇਹ ਗੁਰਮੁਖਾਂ ਪ੍ਰਤੀ ਉਚਾਰੀ ਗਈ ਹੈ, ਗਲਤ ਹੈ। ਸਾਡੇ ਮਾਰਗ-ਦਰਸ਼ਨ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਰਾਗੁ ਸਾਰਗ ਵਿਚ ਉਚਾਰੇ ਇਕ ਸਲੋਕ ਦੀਆਂ ਕੁਝ ਪੰਕਤੀਆਂ ਇਸ ਪ੍ਰਕਾਰ ਹਨ:

*ਅਕਲੀ ਸਾਹਿਬੁ ਸੇਵੀਐ ਅਕਲੀ ਪਾਈਐ ਮਾਨੁ ॥*
*ਅਕਲੀ ਪੜ੍ਹਿ ਕੈ ਬੁਝੀਐ ਅਕਲੀ ਕੀਚੈ ਦਾਨੁ ॥*
*ਨਾਨਕੁ ਆਖੈ ਰਾਹੁ ਏਹੁ ਹੋਰਿ ਗਲਾਂ ਸੈਤਾਨੁ ॥* (ਪੰਨਾ ੧੨੪੫)

ਉਪਰੋਕਤ ਇਨ੍ਹਾਂ ਪੰਕਤੀਆਂ ਦੇ ਅਰਥ ਹਨ ਕਿ ਅਕਲ ਇਹ ਹੈ ਕਿ ਪਰਮਾਤਮਾ ਦਾ ਸਿਮਰਨ ਕਰੀਏ ਤੇ ਇੱਜ਼ਤ ਖੱਟੀਏ। ਅਕਲ ਇਹ ਹੈ ਕਿ (ਪ੍ਰਭੂ ਦੀ ਸਿਫਤਿ-ਸਾਲਾਹ ਵਾਲੀ) ਬਾਣੀ ਪੜ੍ਹੀਏ, (ਇਸ ਦੇ ਡੂੰਘੇ ਭੇਤ) ਸਮਝੀਏ ਤੇ ਹੋਰਨਾਂ ਨੂੰ ਸਮਝਾਈਏ। ਜ਼ਿੰਦਗੀ ਦਾ ਸਹੀ ਰਸਤਾ ਸਿਰਫ ਇਹੀ ਹੈ, (ਸਿਮਰਨ ਤੋਂ) ਲਾਭ ਦੀਆਂ ਗੱਲਾਂ (ਦੱਸਣ ਵਾਲਾ) ਸ਼ੈਤਾਨ ਹੈ।

ਮੈਂ ਦੱਸਿਆ ਕਿ ਗੁਰਬਾਣੀ ਦੇ ਇਹ ਅਰਥ ਅਤੇ ਪਹਿਲੇ ਸਲੋਕ ਦੇ ਅਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਅਨੁਸਾਰ ਹਨ ਜਿਸ ਦੇ ਟੀਕਾਕਾਰ ਹਨ ਪ੍ਰੋ. ਸਾਹਿਬ ਸਿੰਘ।

ਸ਼ਬਦ-ਗੁਰੂ ਤੋਂ ਅਗਵਾਈ ਲੈਣ ਲਈ ਗੁਰਬਾਣੀ ਦੀ ਵਿਚਾਰ ਜ਼ਰੂਰੀ ਹੈ। ਰਾਗੀ ਸਿੰਘਾਂ ਅਤੇ ਪ੍ਰਚਾਰਕਾਂ ਵਾਂਗ ਗ੍ਰੰਥੀ ਸਿੰਘ ਵੀ ਗੁਰਮਤਿ ਦੀ ਸੋਝੀ ਦਿੰਦੇ ਹਨ। ਇਸ ਲਈ ਆਪਣੀ ਵਿਦਵਤਾ ਦਿਖਾਉਣ ਲਈ ਉਨ੍ਹਾਂ ਨੂੰ ਗੁਰਬਾਣੀ ਦੀ ਕਿਸੇ ਵਿਸ਼ੇਸ਼ ਤੁਕ ਦੇ ਅਰਥ ਆਪਣੀ ਮੱਤ ਅਨੁਸਾਰ ਅਜਿਹੇ ਨਹੀਂ ਕਰਨੇ ਚਾਹੀਦੇ ਜਿਨ੍ਹਾਂ ਨਾਲ ਗੁਰਬਾਣੀ ਸਿਧਾਂਤਾਂ ਦਾ ਖੰਡਨ ਹੁੰਦਾ ਹੋਵੇ। ਜੇ ਉਹ ਹੀ ਗੁਰਬਾਣੀ ਦੇ ਗਲਤ ਅਰਥ ਕਰਨਗੇ ਤਾਂ ਭਾਈ ਗੁਰਦਾਸ ਜੀ ਅਨੁਸਾਰ "ਜੇ ਘਰ ਭੰਨੇ ਪਾਹਰੂ, ਕੌਣ ਰਖਣਹਾਰਾ" ਅਨੁਸਾਰ ਜੇ ਰਖਵਾਲੀ ਕਰਨ ਵਾਲਾ ਹੀ ਘਰ ਭੰਨਣ ਲੱਗ ਜਾਏ ਤਾਂ ਉਸ ਘਰ ਨੂੰ ਕੌਣ ਬਚਾ ਸਕਦਾ ਹੈ। ਗ੍ਰੰਥੀ ਸਿੰਘ ਦੀ ਪਦਵੀ ਬਹੁਤ ਉੱਚੀ ਅਤੇ ਪਵਿੱਤਰ ਹੈ, ਇਸ ਲਈ ਉਹ ਇਕ ਸਤਿਕਾਰਯੋਗ ਹਸਤੀ ਹੈ। ਗ੍ਰੰਥੀ ਸਿੰਘ ਗੁਰਸਿੱਖੀ ਦੀ ਬੁਨਿਆਦ ਹਨ। ਇਸ ਲਈ ਉਨ੍ਹਾਂ ਨੂੰ ਬ੍ਰਹਮਗਿਆਨੀ ਬਾਬਾ ਬੁੱਢਾ ਜੀ ਦੀ ਯਾਦ ਹਮੇਸ਼ਾਂ ਤਾਜ਼ਾ ਰੱਖਣੀ ਚਾਹੀਦੀ ਹੈ ਅਤੇ ਨਾ ਕੇਵਲ ਯਾਦ ਹੀ ਬਲਕਿ ਬਾਬਾ ਬੁੱਢਾ ਜੀ ਦੇ ਵਾਰਸ ਹੋਣ ਦੇ ਨਾਤੇ ਉਨ੍ਹਾਂ ਦੇ ਦਰਸਾਏ ਮਾਰਗ 'ਤੇ ਹੀ ਚੱਲਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

ਮੈਨੂੰ ਇਹ ਦੱਸਣ ਵਿਚ ਖੁਸ਼ੀ ਮਹਿਸੂਸ ਹੋ ਰਹੀ ਹੈ ਕਿ ਜਦ ਤੋਂ ਉਸ ਗ੍ਰੰਥੀ ਸਿੰਘ ਨੂੰ ਗੁਰਬਾਣੀ ਦੀ ਵਿਚਾਰਾਧੀਨ ਪੰਕਤੀ ਦੇ ਸਹੀ ਅਰਥ ਸਮਝ ਆਏ ਹਨ, ਉਸ ਨੇ ਅਜਿਹੇ ਸਮਾਗਮਾਂ ਦੌਰਾਨ ਕੀਤੀ ਜਾਂਦੀ ਅਰਦਾਸ ਵਿਚ ਵਰਤੇ ਜਾਂਦੇ ਸ਼ਬਦਾਂ ਵਿਚ ਲੋੜੀਂਦਾ ਸੁਧਾਰ ਕਰ ਲਿਆ ਹੈ। ਕੁਝ ਮਹੀਨੇ ਪਹਿਲਾਂ ਮੇਰੀ ਬੇਨਤੀ 'ਤੇ ਗੁਰਦੁਆਰਾ ਕਮੇਟੀ ਦੀ ਇਕ ਬੈਠਕ ਹੋਈ ਸੀ ਜਿਸ ਵਿਚ ਹੋਏ ਵਿਚਾਰ ਵਟਾਂਦਰੇ ਤੋਂ ਬਾਅਦ ਸੰਗਤ ਨੂੰ ਗੁਰਮਤਿ ਦੀ ਸੋਝੀ ਕਰਵਾਉਣ ਲਈ ਇਕ ਲਾਇਬ੍ਰੇਰੀ ਖੋਲ੍ਹੀ ਗਈ ਹੈ। ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਬੋਧ ਦੀਆਂ ਪੰਥ ਪ੍ਰਵਾਣਿਤ ਵਿਦਵਾਨਾਂ ਦੀਆਂ ਪੁਸਤਕਾਂ ਦੇ ਨਾਲ-ਨਾਲ ਗੁਰੂ ਸਾਹਿਬਾਨ ਦੇ ਇਤਿਹਾਸ ਅਤੇ ਸਿੱਖ ਇਤਿਹਾਸ ਦੀ ਜਾਣਕਾਰੀ ਲਈ ਵੀ ਪੁਸਤਕਾਂ ਰੱਖੀਆਂ ਗਈਆਂ ਹਨ। ਇਨ੍ਹਾਂ ਤੋਂ ਇਲਾਵਾ ਕੁਝ ਧਾਰਮਿਕ ਮੈਗਜ਼ੀਨ ਵੀ ਚਾਲੂ ਕਰਵਾਏ ਗਏ ਹਨ। ਕਾਫੀ ਨੌਜਵਾਨ ਬੱਚੇ-ਬੱਚੀਆਂ ਇਸ ਤੋਂ ਲਾਭ ਉਠਾ ਰਹੇ ਹਨ। ਆਪਣੇ ਪਿੰਡ ਦੇ ਅਤੇ ਕੁਝ ਹੋਰ ਬੁੱਧੀਮਾਨ ਵਿਅਕਤੀਆਂ ਦੀਆਂ ਸੇਵਾਵਾਂ ਵੀ ਲਈਆਂ ਗਈਆਂ ਹਨ ਜੋ ਸਿਖਿਆਰਥੀਆਂ ਨੂੰ ਸਮਝਾਉਣ ਵਿਚ ਸਹਾਇਤਾ ਕਰਦੇ ਹਨ। ਵਿਹਲੇ ਸਮੇਂ ਗ੍ਰੰਥੀ ਸਿੰਘ ਵੀ ਅਰਥ ਬੋਧ ਦੀਆਂ ਪੁਸਤਕਾਂ ਪੜ੍ਹਦਾ ਹੈ ਤਾਂ ਜੁ ਹੋਰ ਗਿਆਨ ਪ੍ਰਾਪਤ ਕਰ ਕੇ ਧਰਮ ਪ੍ਰਚਾਰ ਲਈ ਉਹ ਰੋਲ ਮਾਡਲ ਬਣ ਸਕੇ। ■

# ਸਿੱਖੀ ਦਾ ਕੇਸਾਂ ਨਾਲ ਸੰਬੰਧ

*-ਡਾ. ਹਰਨਾਮ ਸਿੰਘ ਸ਼ਾਨ**

ਸਤਿਗੁਰਾਂ ਦਾ ਸਿਦਕੀ ਸਿੱਖ ਸਤਿਗੁਰਾਂ ਦੇ ਹੁਕਮ-ਆਦੇਸ਼ ਦਾ ਪਾਬੰਦ ਹੈ ਅਤੇ ਉਸ ਉੱਤੇ ਬਚਪਨ ਤੋਂ ਹੀ ਸ਼ਰਧਾ ਤੇ ਸਿਦਕ ਨਾਲ ਪਹਿਰਾ ਦੇ ਰਿਹਾ ਹੈ। ਇਸ ਸੰਬੰਧੀ ਸਤਿਗੁਰਾਂ ਦਾ ਅਟੱਲ ਹੁਕਮ ਉਸ ਨੂੰ ਕੇਸਾਂ ਦੀ ਕਿਸੇ ਕਿਸਮ ਦੀ ਬੇਅਦਬੀ, ਛੇੜ-ਛਾੜ ਜਾਂ ਕਟਾਈ-ਮੁੰਨਾਈ ਤੋਂ ਕਤਈ ਤੌਰ 'ਤੇ ਹੋੜਦਾ ਹੈ ਅਤੇ ਇਸ ਦੀ ਉਲੰਘਣਾ ਨੂੰ ਸਭ ਤੋਂ ਪਹਿਲੀ 'ਬੱਜਰ ਕੁਰਹਿਤ' ਦੱਸਦਾ ਹੈ।

ਕਿਸੇ ਵੀ ਗੁਰਸਿੱਖ ਵਾਸਤੇ ਸਤਿਗੁਰਾਂ ਦਾ ਇਹ ਹੁਕਮ ਕੋਈ ਜ਼ਬਾਨੀ ਜਾਂ ਵਕਤੀ ਬੋਲ-ਚਾਲ ਜਾਂ ਕਥਾ-ਕਹਾਣੀ ਦਾ ਹਿੱਸਾ ਨਹੀਂ, ਇਹ ਤਾਂ ਉਨ੍ਹਾਂ ਦੇ ਅਜਿਹੇ ਨਿਸ਼ਚਿਤ ਬਚਨਾਂ ਦਾ ਭਾਗ ਹੈ ਜੋ ਉਨ੍ਹਾਂ ਦੇ ਆਪਣੇ ਸਮੇਂ ਤੋਂ ਹੀ ਨਿਰੰਤਰ ਲਿਖਤੀ ਰੂਪ ਵਿਚ ਪ੍ਰਾਪਤ ਹਨ। ਹੁਣ ਤਕ ਪ੍ਰਾਪਤ ਸਾਰੀਆਂ ਸੰਬੰਧਿਤ ਸਮਕਾਲੀ ਜਾਂ ਨਿਕਟ-ਸਮਕਾਲੀ ਇਤਿਹਾਸਿਕ ਲਿਖਤਾਂ ਇਸ ਤੱਥ ਦੀ ਸਪੱਸ਼ਟ ਸ਼ਾਹਦੀ ਭਰਦੀਆਂ ਹਨ ਕਿ ਸਿੱਖ ਅਤੇ ਸਿੱਖੀ ਦਾ ਕੁਦਰਤ ਦੀ ਇਸ ਵਿਲੱਖਣ ਤੇ ਕਾਇਮ-ਦਾਇਮ ਦਾਤ ਕੇਸਾਂ ਨਾਲ ਸੰਬੰਧ ਜਮਾਂਦਰੂ ਅਤੇ ਅਨਿੱਖੜ ਹੈ। ਕੇਸ ਸਿੱਖ ਧਰਮ ਦਾ ਬੁਨਿਆਦੀ ਸ਼ਨਾਖਤੀ ਨਿਸ਼ਾਨ ਹਨ, ਉਸ ਦੀ ਮੂਲ ਤੇ ਵਿਆਪਕ ਪਛਾਣ ਦਾ ਚਿੰਨ੍ਹ ਹਨ। ਇਹ ਸਤਿਗੁਰਾਂ ਦਾ ਨਾਮ-ਲੇਵਿਆਂ ਦੀ ਪਹਿਲੀ ਤੇ ਪ੍ਰਮੁੱਖ ਸ਼ਰਤ ਤੇ ਜ਼ਰੂਰੀ ਅੰਸ਼ ਹਨ। ਇਹ ਸਿੱਖਾਂ ਦਾ ਸਭ ਤੋਂ ਉੱਘੜਵਾਂ ਤੇ ਨਿਸ਼ਚਿਤ ਲੱਛਣ ਹਨ: ਸਿੱਖਾਂ ਦੇ ਮੂੰਹ ਮੁਹਾਂਦਰੇ ਦੀ ਪ੍ਰਥਮ ਤੇ ਸਾਫ਼-ਸਪੱਸ਼ਟ, ਨਿਆਰੀ ਤੇ ਨਿਵੇਕਲੀ, ਝਟਪਟੀ ਤੇ ਇਕਦਮੀ ਪਛਾਣ ਹਨ।

ਮਿਸਾਲ ਵਜੋਂ, ਕੁਝ ਇਤਿਹਾਸਿਕ ਕਿਰਤਾਂ ਵਿੱਚੋਂ ਲਈਆਂ ਤੇ ਕਾਲ-ਕ੍ਰਮ ਅਨੁਸਾਰ ਹੇਠਾਂ ਲਿਖੀਆਂ ਟੂਕਾਂ ਸਿੱਖੀ ਦਾ ਕੇਸ ਨਾਲ ਸੰਬੰਧ ਹੋਣ ਦੀ ਅਚੂਕ ਤੇ ਅਕੱਟ ਸਾਖ ਭਰਦੀਆਂ ਹਨ:

੧. ਹਜ਼ੂਰੀ ਰਹਿਤਨਾਮਾ ਕ੍ਰਿਤ ਭਾਈ ਚਉਪਾ ਸਿੰਘ, ਸ੍ਰੀ ਅਨੰਦਪੁਰ ਸਾਹਿਬ, ੧੭੦੨ ਈ: (ਲਪ.) ਵਿੱਚੋਂ ਹਦਾਇਤ ਨੰ: ੧੩੮:

*ਸਿੱਖੀ ਕੇਸਾਂ ਸਾਸਾਂ ਕੀ...।*

੨. ਪਰਚੀਆਂ ਕ੍ਰਿਤ ਸਾਧੂ ਸੇਵਾ ਦਾਸ ਉਦਾਸੀ, ਨਾਂਦੇੜ, ੧੭੦੮ ਈ: ਵਿੱਚੋਂ ਪਰਚੀ ਨੰ: ੧੮:

*ਜੋ ਮੇਰਾ ਸਿੱਖ ਹੋਵੈਗਾ, ਸੋ ਕੇਸਾਂ ਬਿਨਾਂ ਅਰ ਸ਼ਸਤ੍ਰਾਂ ਬਿਨਾਂ ਨ ਰਹੇਗਾ।*

*ਕੇਸਾਂ ਸ਼ਸਤ੍ਰਾਂ ਬਿਨ ਆਧਾ ਮਨੁੱਖ ਹੈ, ਸਾਰਾ ਮਨੁੱਖ ਤਬ ਹੀ ਹੋਤਾ ਹੈ ਜਬ ਕੇਸਾਂ ਸ਼ਸਤਰਾਂ ਸਹਿਤ ਹੋਤਾ ਹੈ।*

੩. ਸ੍ਰੀ ਗੁਰ ਸੋਭਾ ਕ੍ਰਿਤ ਸ੍ਰੀ ਚੰਦਰਸੈਨ ਸੈਨਾਪਤੀ, ਵਜ਼ੀਰਾਬਾਦ, ੧੭੧੧ ਈ: ਵਿੱਚੋਂ ਕਾਂਡ ਨੰ: ੫, ਪਦ ਨੰ: ੩੦:

*...ਮਾਨੇਗਾ ਹੁਕਮ ਸੋ ਤੇ ਹੋਵੇਗਾ ਸਿੱਖ ਸਹੀ,*
*ਨਾ ਮਾਨੇਗਾ ਹੁਕਮ ਸੋ ਤੋ ਹੋਵੇਗਾ ਬਿਹਾਲਸਾ।...*
*ਹੁੱਕਾ ਨਾ ਪੀਵੈ, ਸੀਸ ਦਾੜ੍ਹੀ ਨਾ ਮੁੰਡਾਵੈ,*
*ਸੋ ਤੋ ਵਾਹਿਗੁਰੂ, ਵਾਹਿਗੁਰੂ, ਗੁਰੂ ਜੀ ਕਾ ਖਾਲਸਾ।*

੪. ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ ਕ੍ਰਿਤ ਭਾਈ ਕੇਸਰ ਸਿੰਘ ਛਿੱਬਰ, ਜੰਮੂ, ੧੭੬੯ ਈ: ਵਿੱਚੋਂ ਕਾਂਡ ਨੰ: ੧੦, ਪਦ ੨੯੦-੨੯੨:

*੧) ਅਤੇ ਪੰਥ ਕੀਤਾ ਜੁਦਾ, ਨੀਸ਼ਾਨੀ ਕੇਸ ਲਾਏ।*
*੨) ਨਾਈ ਦਾ ਹੱਥ ਸੀਸ ਚਿਹਰੇ ਨ ਲਗਾਣਾ ਪਾਵੈ,*
*ਕੇਸਾਧਾਰੀ ਗੁਰੂ ਕਾ ਪੰਥ ਕਹਾਵੈ।*

੫. ਮਾਖ਼ਿਜੇ ਤਵਾਰੀਖੈ ਸਿੱਖਾਂ, ਸੰਪਾਦਿਤ ਡਾ. ਗੰਡਾ ਸਿੰਘ, ਸ੍ਰੀ ਅੰਮ੍ਰਿਤਸਰ, ੧੯੪੯ ਈ: ਵਿੱਚੋਂ ਪੰਨਾ ਨੰ: ੮੯:

*ਨਿਸ਼ਾਨੇ ਸਿੱਖੀ ਈਂ ਪੰਜ ਹਰਫ਼ ਕਾਫ਼,*
*ਹਰਗਿਜ਼ ਨ ਬਾਸ਼ੰਦ ਈਂ ਪੰਜ ਮੁਆਫ਼।*
*ਕੜਾ, ਕਾਰਦੋ, ਕੱਛ, ਕੰਘਾ, ਬਿਦਾਂ,*
*ਬਿਲਾ ਕੇਸ ਹੇਚ ਅੰਦ ਜੁਮਲਾ ਨਿਸ਼ਾਂ।*

ਅਰਥਾਤ ਅੱਗੋਂ ਤੋਂ ਸਿੱਖ ਦੀ ਨਿਸ਼ਾਨੀ ਇਹ ਪੰਜ ਕਕਾਰ ਹੋਣਗੇ। ਉਨ੍ਹਾਂ ਦੀ ਛੋਟ ਕਦੇ ਵੀ ਨਹੀਂ ਦਿੱਤੀ ਜਾ ਸਕਦੀ : ਕੜਾ, ਕਿਰਪਾਨ, ਕੱਛ, ਕੰਘਾ, ਕੇਸ। ਚੇਤੇ ਰੱਖਣਾ, ਕੇਸਾਂ ਬਿਨਾਂ ਬਾਕੀ ਸਾਰੇ ਨਿਸ਼ਾਨ ਤੁੱਛ ਸਮਝੇ ਜਾਣਗੇ।

੬. ਗੁਰੂ ਕੀਆਂ ਸਾਖੀਆਂ ਕ੍ਰਿਤ ਭੱਟ ਸਰੂਪ ਸਿੰਘ ਕੌਸ਼ਿਸ਼, ਭਾਦਸੋਂ, ੧੭੯੦ ਈ: ਵਿੱਚੋਂ ਸਾਖੀ ਨੰ: ੫੯:

ਪਹਿਲੀ ਤੇ ਪ੍ਰਮੁੱਖ ਕੁਰਹਿਤ:

*ਪ੍ਰਿਥਮੇ ਚੋਟੀ ਸੇ ਲੈ ਕੇ ਪਾਉ ਕੇ ਅੰਗੂਠੇ ਤੀਕ ਰੋਮਾਂ ਕੀ ਬੇਅਦਬੀ।*

੭. ਗੁਰਬਿਲਾਸ ਪਾਤਸ਼ਾਹੀ ੧੦ ਕ੍ਰਿਤ ਭਾਈ ਸੁੱਖਾ ਸਿੰਘ, ਸ੍ਰੀ ਅਨੰਦਪੁਰ ਸਾਹਿਬ, ੧੭੯੭ ਈ: ਵਿੱਚੋਂ ਕਾਂਡ ਨੰ: ੨੩, ਪਦ ਨੰ: ੩੫:

*ਬਿਨਾਂ ਸ਼ਸਤ੍ਰ ਕੇਸੰ, ਨਰੰ ਭੇਡ ਜਾਨੋ।*
*ਗਹੈ ਕਾਨ ਤਾਕੋ ਕਿਤੇ ਲੇ ਸਿਧਾਨੋ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੱਖੀ ਤੇ ਸਿੱਖਾਂ ਲਈ ਕੇਸਾਂ ਦੀ ਕਾਇਮੀ,

ਸੁੱਚਮ ਤੇ ਸੰਭਾਲ ਬਾਰੇ ਕੀਤੇ ਹੁਕਮਾਂ ਦੀ ਪਾਲਣਾ ਕਰਨ ਉੱਤੇ ਵਿਸ਼ੇਸ਼ ਬਲ ਦਿੰਦਿਆਂ, ਸਿੱਖਾਂ ਨਾਲ ਆਪਣੇ ਸੰਬੰਧ ਦੀ ਮੁੱਢਲੀ ਸ਼ਰਤ ਹੀ ਉਨ੍ਹਾਂ ਦਾ ਅਜਿਹਾ ਕਿਰਦਾਰ ਵਿਦਤ ਕਰਦਿਆਂ, ਮਾਨੋ ਐਲਾਨੀਆ ਫੁਰਮਾਇਆ ਹੋਇਆ ਹੈ:

*ਰਹਿਣੀ ਰਹੈ ਸੋਈ ਸਿੱਖ ਮੇਰਾ।*

(ਰਹਿਤਨਾਮਾ ਕ੍ਰਿਤ ਭਾਈ ਪ੍ਰਹਿਲਾਦ ਸਿੰਘ, ਨੰਦੇੜ, ੧੭੦੮ ਈ:, ਪਦ ਨੰ: ੩੬)

ਸਤਿਗੁਰਾਂ ਦੇ ਸਿਦਕੀ ਸਿੱਖਾਂ ਦਾ ਇਹ ਦ੍ਰਿੜ੍ਹ ਨਿਸ਼ਚਾ ਇਸੇ ਕਰਕੇ ਅਜੇ ਤਕ ਕਾਇਮ ਹੈ ਕਿ ਸਾਬਤ-ਸੂਰਤ ਸਰੂਪ ਦੇ ਧਾਰਨੀ ਸਿੱਖ ਵਿਚ ਹੀ ਉਨ੍ਹਾਂ ਦੀ ਬਖਸ਼ੀ ਹੋਈ ਚੜ੍ਹਦੀ ਕਲਾ ਵਾਲੀ ਸਪਿਰਿਟ ਕਾਇਮ ਰਹਿ ਸਕਦੀ ਹੈ। ਇਸੇ ਲਈ ਸਿੱਖ ਇਸ ਸਪਿਰਿਟ ਨੂੰ ਬਰਕਰਾਰ ਰੱਖਦੇ ਹੋਏ ਹਰ ਜਬਰ-ਜ਼ੁਲਮ ਦਾ ਟਾਕਰਾ ਕਰਦੇ, ਅਸਹਿ ਤੇ ਅਕਹਿ ਕਸ਼ਟ ਸਹਾਰਦੇ, ਸਿਰ-ਧੜ ਦੀਆਂ ਬਾਜ਼ੀਆਂ ਲਾਉਂਦੇ ਅਤੇ ਖਿੜੇ ਮੱਥੇ ਸ਼ਹੀਦੀਆਂ ਪਾਉਂਦੇ ਰਹੇ ਹਨ। ■

---

## ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਸ੍ਰੀ ਅੰਮ੍ਰਿਤਸਰ, ਵੱਲੋਂ ਪਿੰਡ ਦਬੁਰਜੀ, ਜ਼ਿਲ੍ਹਾ ਤਰਨ ਤਾਰਨ ਵਿਖੇ ਗੁਰਮਤਿ ਸਮਾਗਮ, ਨਗਰ ਕੀਰਤਨ ਅਤੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਤੋਂ ਇਲਾਵਾ ਪਿੰਡ ਠੱਠੀ ਖਾਰਾ, ਜੌਹਲ ਰਾਜੂ ਸਿੰਘ, ਠਰੂ, ਬਾਗੜੀਆਂ, ਮੁਗਲ ਚੱਕ, ਗਿੱਲ ਬਹਿਲਾ, ਰਟੌਲ, ਕੋਟਲੀ, ਕੱਕਾ ਕੰਡਿਆਲਾ, ਕੱਦ ਗਿੱਲ, ਗੋਹਲਵੜ੍ਹ ਆਦਿ ਵਿਖੇ ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ, ਪ੍ਰਚਾਰਕ ਅਤੇ ਭਾਈ ਲਖਵਿੰਦਰ ਸਿੰਘ ਦਰਦੀ ਦੇ ਕਵੀਸ਼ਰੀ ਜਥੇ ਵੱਲੋਂ ਧਾਰਮਿਕ ਦੀਵਾਨ ਸਜਾ ਕੇ ਅੰਮ੍ਰਿਤ ਛਕਣ ਦੀ ਪ੍ਰੇਰਨਾ ਕੀਤੀ। ਜਿਸ ਤਹਿਤ ੪ ਅਪ੍ਰੈਲ, ੨੦੧੫ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੭੦ ਪ੍ਰਾਣੀ ਗੁਰੂ ਵਾਲੇ ਬਣੇ। ਇਸੇ ਤਰ੍ਹਾਂ ਭਾਈ ਗੁਰਦਾਸ ਅਕੈਡਮੀ, ਪੰਡੋਰੀ ਰਣ ਸਿੰਘ, ਜ਼ਿਲ੍ਹਾ ਤਰਨ ਤਾਰਨ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ ਜਿਸ ਵਿਚ ਕੁੱਲ ੬ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ। ਇਸ ਤੋਂ ਪਹਿਲਾਂ ਇਸ ਇਲਾਕੇ ਦੇ ਆਸ-ਪਾਸ ਦੇ ਖੇਤਰਾਂ ਵਿਚ ਸਿੰਘ ਸਾਹਿਬ ਗਿ. ਸਾਹਿਬ ਸਿੰਘ ਅਤੇ ਗਿ. ਕੇਵਲ ਸਿੰਘ ਦੇ ਸਹਿਯੋਗ ਨਾਲ ਧਰਮ ਪ੍ਰਚਾਰ ਵੀ ਕੀਤਾ ਗਿਆ।

*ਗਾਗਰ 'ਚ ਸਾਗਰ-੫੦*

# ਮਰਯਾਦਾ ਦੀ ਮਹਾਨਤਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਸੋ ਸਿਖੁ ਸਖਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥*
*ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥* (ਪੰਨਾ ੬੦੧)

ਸੰਸਾਰ ਦੇ ਕਿਸੇ ਵੀ ਖੇਤਰ ਵਿਚ ਕਿਸੇ ਇਨਸਾਨ ਦੀ ਤਰੱਕੀ ਜਾਂ ਵਿਕਾਸ ਨੂੰ ਜਾਣਨਾ ਹੋਵੇ ਤਾਂ ਉਸ ਦੀ ਜੀਵਨ-ਸ਼ੈਲੀ ਜਾਂ ਜੀਵਨ-ਜਾਚ ਹੀ ਮਾਪਦੰਡ ਸਾਬਤ ਹੋਵੇਗੀ। ਇਸੇ ਤਰ੍ਹਾਂ ਵਿਅਕਤੀਵਾਦ ਤੋਂ ਜਥੇਬੰਦੀ ਤਕ ਵਿਕਾਸ ਦਾ ਆਧਾਰ ਵੀ ਨਿਯਮ ਜਾਂ ਅਸੂਲਾਂ ਦੀ ਏਕਤਾ ਹੀ ਧੁਰਾ ਬਣੇਗੀ। ਇਕ ਜਥੇਬੰਦਕ ਧਰਮ ਲਈ ਇਹੋ ਮਰਯਾਦਾ ਦੀ ਮਹਾਨਤਾ ਹੈ। 'ਸਮ ਅਰਥ ਕੋਸ਼' ਵਿਚ ਮਰਯਾਦਾ ਦੇ ਸਮਾਨਾਰਥੀ ਸ਼ਬਦ-- ਸੰਸਥਾ, ਜੁਗਤੀ, ਤਰੀਕਾ, ਧਰਮ, ਧਾਰਣ, ਪਧਤਿ, ਰਹਿਤ, ਰਹੁਰੀਤੀ ਆਦਿ ਵੀ ਹਨ। ਇਸੇ ਤਰ੍ਹਾਂ 'ਮਹਾਨ ਕੋਸ਼' ਵਿਚ ਰੀਤਿ, ਰਿਵਾਜ, ਸੀਮਾ, ਹੱਦ, ਨਿਯਮਾਂ ਦੀ ਪਾਬੰਦੀ ਲਿਖਦਿਆਂ 'ਨਦੀ ਦਾ ਕਿਨਾਰਾ' ਸ਼ਬਦ ਵੀ ਲਿਖਿਆ ਹੈ। ਇਹ ਸ਼ਬਦ ਗਹਿਰ-ਗੰਭੀਰ ਹੁੰਦਾ ਹੋਇਆ ਸਿੱਖ ਪੰਥ ਲਈ ਜਾਗ੍ਰਿਤੀ ਦਾ ਮੰਤਰ ਹੈ ਕਿ ਜਿਵੇਂ ਨਦੀ ਦੀ ਹੋਂਦ ਉਸ ਸਮੇਂ ਤਕ ਹੀ ਕਾਇਮ ਰਹਿੰਦੀ ਹੈ, ਜਦ ਤਕ ਉਹ ਕਿਨਾਰਿਆਂ ਦੇ ਵਿਚਕਾਰ ਚੱਲਦੀ ਹੈ ਤੇ ਜਦ ਨਦੀ ਇਸ ਨਿਯਮਾ ਦੀ ਉਲੰਘਣਾ ਕਰਨ ਦੀ ਕੋਸ਼ਿਸ਼ ਕਰੇਗੀ ਤਾਂ ਉਸ ਦੀ ਹੋਂਦ ਖਤਮ ਹੋ ਜਾਵੇਗੀ। ਉਦਾਹਰਨ ਵਜੋਂ ਮਾਲਵੇ ਵਿਚ ਅਨੇਕਾਂ ਨਦੀਆਂ ਵਗਣ ਦਾ ਹਵਾਲਾ ਮਿਲਦਾ ਹੈ ਪਰ ਜਦ ਉਨ੍ਹਾਂ ਨਦੀਆਂ ਨੇ ਨਿਯਮਾਂ ਦੀ ਭਾਵ ਮਰਯਾਦਾ ਦੀ ਉਲੰਘਣਾ ਕੀਤੀ ਤਾਂ ਉਨ੍ਹਾਂ ਦਾ ਕਿਧਰੇ ਹੁਣ ਨਾਮੋ-ਨਿਸ਼ਾਨ ਵੀ ਨਹੀਂ ਰਿਹਾ। ਨਦੀ ਵਾਂਗ ਨਾਦੀ ਪੁੱਤਰਾਂ ਲਈ ਵੀ ਮਰਯਾਦਾ ਦੀ ਉਲੰਘਣਾ ਕੀ ਕੀ ਰੰਗ ਵਿਖਾ ਸਕਦੀ ਹੈ, ਇਸ ਤੋਂ ਸਮੂਹ ਕੌਮੀ ਵਾਰਸਾਂ ਦਾ ਸੁਚੇਤ ਹੋਣਾ ਜ਼ਰੂਰੀ ਹੈ।

ਸਿੱਖ ਰਹਿਤ ਮਰਯਾਦਾ ਦਾ ਸਮੁੱਚਾ ਵਜੂਦ ਪਹਿਲਾਂ ਹੀ ਗੁਰਬਾਣੀ, ਦਸਮ ਬਾਣੀ, ਵਾਰਾਂ ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਰਚਨਾਵਲੀ, ਰਹਿਤਨਾਮੇ, ਜਨਮ ਸਾਖੀਆਂ, ਸਿੱਖ ਇਤਿਹਾਸ ਤੇ ਹੋਰ ਇਤਿਹਾਸਿਕ ਗ੍ਰੰਥਾਂ ਵਿਚ ਦਰਜ ਸੀ ਪਰ ਸਮੇਂ ਦੀ ਲੋੜ ਅਨੁਸਾਰ 'ਗੁਰੂ ਪੰਥ' ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਛਤਰ-ਛਾਇਆ ਹੇਠ ੨੪ ਸਫਿਆਂ ਦੀ ਸੰਖੇਪ ਤੇ ਸਪੱਸ਼ਟ ਸ਼ਬਦਾਂ 'ਚ ਸਿੱਖ ਰਹਿਤ ਮਰਯਾਦਾ ਤਿਆਰ ਕੀਤੀ। ਇਸ ਦਾ ਕਾਰਨ ਪੰਥ ਦੀ ਇਕਸੁਰਤਾ ਤੇ ਇਕਸਾਰਤਾ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ. +੯੧੯੮੧੫੯੮੫੫੫੯*

ਨੂੰ ਸਦੀਵ ਕਾਲ ਕਾਇਮ ਕਰਨਾ ਸੀ। ਇਸ ਨੂੰ ਹੋਰ ਸਪੱਸ਼ਟ ਕਰਨਾ ਹੋਵੇ ਤਾਂ ਸਮੂਹ ਕੌਮੀ ਵਾਰਸਾਂ ਵਿਚ ਇੰਨੇ ਗ੍ਰੰਥਾਂ ਦਾ ਅਧਿਐਨ ਕਰਨਾ ਕਦੀ ਵੀ ਸੰਭਵ ਨਹੀਂ ਹੁੰਦਾ ਅਤੇ ਇਹ ਮਰਯਾਦਾ ਸਭਨਾਂ ਦੇ ਸਵਾਲਾਂ ਦਾ ਸਹੀ ਤੇ ਢੁਕਵਾਂ ਜਵਾਬ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥* (ਪੰਨਾ ੬੪੬)

ਭਾਵ ਜਦੋਂ ਸਾਡਾ ਗੁਰੂ, ਬਾਣੀ ਤੇ ਵਿਚਾਰ ਇੱਕੋ ਹੈ ਤਾਂ ਸਾਡੀ ਜੀਵਨ ਮਰਯਾਦਾ ਵਿਚ ਵੀ ਫਿਰ ਵੱਖਰਾਪਨ ਨਾ ਨਜ਼ਰ ਆਵੇ। ਸਗੋਂ ਸਾਡੇ ਬਾਰੇ ਜਾਣਕਾਰੀ ਰੱਖਣ ਵਾਲਾ ਇਹੋ ਕਹੇ ਕਿ ਸਿੱਖਾਂ ਦੀ ਇਹੋ ਹੀ ਜੀਵਨ-ਜਾਚ ਤੇ ਮਰਯਾਦਾ ਹੈ। ਇਸ ਨਾਲ ਹਰੇਕ ਕੌਮੀ ਵਾਰਸ ਨੂੰ ਸਵੈਮਾਣ, ਸਵੈ-ਵਿਸ਼ਵਾਸ ਹੋਵੇਗਾ ਤੇ ਉਹ ਚੜ੍ਹਦੀ ਕਲਾ 'ਚ ਰਹੇਗਾ। ਦੂਜੇ ਪਾਸੇ ਸਾਡਾ ਲੋਕ ਅਖਾਣ 'ਅੱਧੀ ਕੁੱਕੜੀ ਰਿੱਝਦੀ ਤੇ ਅੱਧੀ ਚੋਗਾ ਚੁਗਣ ਗਈ ਆ' ਇਹ ਸ਼ੰਕੇ, ਭਰਮਾਂ, ਦੁਬਿਧਾਵਾਂ ਤੇ ਦੁਚਿੱਤੀਆਂ ਦੇ ਪ੍ਰਤੀ ਹੀ ਉਚਾਰਿਆ ਗਿਆ ਹੈ। ਇਹੋ ਦੁਚਿੱਤੀ ਦੂਰ ਕਰਨੀ ਹੀ 'ਸਿੱਖ ਰਹਿਤ ਮਰਯਾਦਾ' ਦਾ ਆਧਾਰ ਸੀ ਤੇ ਹੈ।

ਸ੍ਰੀ ਗੁਰੂ ਨਾਨਕ ਪਾਤਸ਼ਾਹ ਦੀ ਜੋਤ ਨੇ ਦਸ ਜਾਮਿਆਂ ਵਿਚ ਪ੍ਰਗਟ ਹੋ ਕੇ ਜੋ ਕਲਾ ਵਰਤਾਈ ਉਸੇ ਨੂੰ ਅਸੀਂ ਨਿਰਮਲ ਪੰਥ, ਸਿੱਖ ਪੰਥ, ਖਾਲਸਾ ਪੰਥ, ਤੀਸਰ ਪੰਥ, ਨਿਆਰਾ ਪੰਥ, ਗੁਰਮੁਖ ਪੰਥ ਆਦਿ ਸ਼ਬਦਾਂ ਨਾਲ ਸਤਿਕਾਰਦੇ ਤੇ ਉਚਾਰਦੇ ਹਾਂ। ਹੁਣ ਇਸ ਪੰਥ ਦੀਆਂ ਵੱਖ-ਵੱਖ ਮਰਯਾਦਾਵਾਂ ਬਣਾ ਲਵਾਂਗੇ ਤਾਂ ਏਕਤਾ ਤੇ ਇਕਸਾਰਤਾ ਕਿੱਥੇ ਰਹੇਗੀ? ਇਕ ਗੱਲ ਸਪੱਸ਼ਟ ਹੈ ਕਿ ਕਿਸੇ ਨੁਕਤੇ ਤੋਂ ਤਬਦੀਲੀ ਜਾਂ ਸਪੱਸ਼ਟਤਾ ਦੀ ਲੋੜ ਹੋਵੇ ਤਾਂ ਸਮੁੱਚਾ ਗੁਰੂ ਪੰਥ ਨਿਸ਼ਚਿਤ ਵਿਧੀ-ਵਿਧਾਨ ਅਨੁਸਾਰ ਫੈਸਲੇ ਕਰ ਸਕਦਾ ਹੈ। ਪਰ ਜਿਸ ਤਰ੍ਹਾਂ ਸਤਿਗੁਰਾਂ ਨੇ ਸੁਚੇਤ ਕੀਤਾ ਹੈ ਕਿ ਜੇ ਕੋਈ ਆਪਣੀ ਸੋਚ ਜਾਂ ਮਨ ਦੀ ਮੱਤ ਅਨੁਸਾਰ ਚੱਲੇਗਾ ਤਾਂ ਚੋਟਾਂ ਹੀ ਖਾਵੇਗਾ। ਇਹ ਸੁਚੇਤਤਾ ਗੁਰਬਾਣੀ ਵਿਚ ਵਾਰ-ਵਾਰ ਦ੍ਰਿੜ੍ਹਾਈ ਗਈ ਹੈ:

*ਸਚੀ ਰਹਤ ਸਚਾ ਸੁਖੁ ਪਾਏ॥* (ਪੰਨਾ ੧੩੪੩)

ਇਸੇ ਤਰ੍ਹਾਂ ਜੋ ਸਿੱਖ ਹੁੰਦਿਆਂ ਹੋਇਆਂ ਰਹਿਤ ਨਹੀਂ ਰੱਖਦੇ, ਉਨ੍ਹਾਂ ਪ੍ਰਤੀ ਭਾਈ ਗੁਰਦਾਸ ਜੀ ਦਾ ਫੁਰਮਾਨ ਹੈ:

*ਸਾਧਸੰਗਤਿ ਗੁਰ ਸਬਦੁ ਸੁਣਿ ਗੁਰ ਉਪਦੇਸ ਰਹਤ ਨ ਰਹੰਦੇ।*
*ਮਸਤਕਿ ਭਾਗ ਜਿਨ੍ਹਾਂ ਦੇ ਮੰਦੇ॥* (ਵਾਰ ੧੭:੨)

ਇਸੇ ਸੰਦਰਭ ਵਿਚ 'ਰਹਿਤਨਾਮੇ' ਵਿਚ ਭਾਈ ਦੇਸਾ ਸਿੰਘ ਜੀ ਰਹਿਤ ਦੀ ਮਹਾਨਤਾ ਬਾਰੇ ਦੱਸਦੇ ਹਨ :

*ਰਹਿਣੀ ਰਹੈ ਸੋਈ ਸਿਖ ਮੇਰਾ।*
*ਓਹੁ ਠਾਕੁਰ ਮੈ ਉਸ ਕਾ ਚੇਰਾ।*

ਵਕਤ ਦੀ ਅਹਿਮ ਲੋੜ ਹੈ ਕਿ ਸਮੂਹ ਸਿੱਖ ਪਰਵਾਰਾਂ ਵਿਚ 'ਸਿੱਖ ਰਹਿਤ ਮਰਯਾਦਾ' ਦੀ ਕਾਪੀ ਜ਼ਰੂਰ ਹੋਵੇ। ਇਸ ਨਾਲ ਸਾਨੂੰ 'ਸਿੱਖ ਦੀ ਤਾਰੀਫ' ਪੜ੍ਹ ਕੇ ਆਪਣੀ ਹੋਂਦ ਤੇ ਫ਼ਰਜ਼ਾਂ ਦਾ ਅਹਿਸਾਸ ਹੋਵੇਗਾ। ਸ਼ਖ਼ਸੀ ਤੇ ਪੰਥਕ ਰਹਿਣੀ ਦਾ ਅਧਿਐਨ ਕਰ ਕੇ ਆਪਣੀ ਜੀਵਨ-ਜਾਚ ਬਾਰੇ ਸਪੱਸ਼ਟਤਾ ਹੋਵੇਗੀ। ਪੰਥਕ 'ਅਰਦਾਸ' ਦੇ ਸਹੀ ਸਰੂਪ ਦਾ ਗਿਆਨ ਹੋਵੇਗਾ। 'ਗੁਰਦੁਆਰੇ' ਸਿਰਲੇਖ ਪੜ੍ਹ ਕੇ ਜੇਕਰ ਕਿਧਰੇ ਮਨਮਤ ਹੁੰਦੀ ਹੋਵੇਗੀ ਤਾਂ ਅਸੀਂ ਸੁਧਾਰ ਕਰ ਸਕਾਂਗੇ। ਇਸ ਤੋਂ ਇਲਾਵਾ ਕੀਰਤਨ ਦੀ ਮਰਯਾਦਾ, ਹੁਕਮ ਲੈਣਾ, ਸਧਾਰਨ ਪਾਠ ਤੇ ਸ੍ਰੀ ਅਖੰਡ ਪਾਠ ਸਾਹਿਬ ਦੀ ਸਹੀ ਮਰਯਾਦਾ ਜਾਣਦੇ ਹੋਵਾਂਗੇ ਤਾਂ ਅਨੇਕਾਂ ਭਰਮ-ਪਖੰਡ ਦੂਰ ਹੋਣਗੇ। ਇਸੇ ਤਰ੍ਹਾਂ ਨਿਰਮਲ ਪੰਥ ਦੇ ਵਾਰਸ ਜਨਮ ਤੇ ਨਾਮ ਸੰਸਕਾਰ ਕਿਵੇਂ ਨਿਭਾਉਣ? ਅਨੰਦ ਸੰਸਕਾਰ ਭਾਵ ਵਿਆਹ ਸਮੇਂ ਦੀ ਮਰਯਾਦਾ ਸਾਡੇ ਲਈ ਕਿਹੜੀ ਹੈ ਤੇ ਅਸੀਂ ਕਰ ਕੀ ਰਹੇ ਹਾਂ, ਦਾ ਗਿਆਨ ਹੋਵੇਗਾ। 'ਮਿਰਤਕ ਸੰਸਕਾਰ' ਸਮੇਂ ਸਿੱਖਾਂ ਵਿਚ ਫੋਕਟ ਕਰਮ ਕਾਂਡ' ਵੇਖਾ-ਵੇਖੀ ਜਾਂ ਅਗਿਆਨਤਾ ਕਾਰਨ ਵਧ ਰਹੇ ਹਨ, ਦੀ ਸਪੱਸ਼ਟਤਾ ਸਾਨੂੰ ਰਹਿਤ ਮਰਯਾਦਾ ਪੜ੍ਹ ਕੇ ਹੀ ਹੋ ਸਕਦੀ ਹੈ। ਇਸੇ ਤਰ੍ਹਾਂ ਅੰਮ੍ਰਿਤ ਦੀ ਮਰਯਾਦਾ ਪੜ੍ਹਾਂਗੇ ਤਾਂ ਅੰਮ੍ਰਿਤ ਦੀ ਮਹਾਨਤਾ ਦਾ ਪਤਾ ਚੱਲੇਗਾ ਤੇ ਅਸੀਂ ਗੁਰੂ ਵਾਲੇ ਬਣ ਕੇ ਚੰਗਾ ਜੀਵਨ ਜੀਵਾਂਗੇ। ਇਸ ਸਮੇਂ ਸਿੱਖ ਸਮਾਜ ਵਿਚ ਜੇਕਰ ਕੁਝ ਕੁਰੀਤੀਆਂ ਫੈਲ ਰਹੀਆਂ ਹਨ ਜਾਂ ਫੋਕਟ ਕਰਮ-ਕਾਂਡ ਵਧ ਰਹੇ ਹਨ ਤਾਂ ਅਸੀਂ ਆਪਣੀ ਨਿਆਰੀ ਹੋਂਦ ਨੂੰ ਜਾਣਨ ਲਈ ਸਿੱਖ ਰਹਿਤ ਮਰਯਾਦਾ ਪੜ੍ਹੀਏ! ਫਿਰ ਗੁਰੂ-ਗ੍ਰੰਥ ਤੇ ਗੁਰੂ-ਪੰਥ ਦੇ ਸਨਮਾਨਯੋਗ ਮੈਂਬਰ ਬਣ ਕੇ ਸਫ਼ਲ ਜੀਵਨ ਜੀਵੀਏ, ਤਾਂ ਸਾਡੀ ਹਰ ਮੈਦਾਨ ਫਤਿਹ ਹੋਵੇਗੀ। ('ਸਿੱਖ ਰਹਿਤ ਮਰਯਾਦਾ' ਦੀ ਕਾਪੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਭੇਟਾ-ਰਹਿਤ ਦਿੱਤੀ ਜਾਂਦੀ ਹੈ।)

ਇਸ ਤੋਂ ਇਲਾਵਾ ਇਸ ਸਥਾਪਿਤ ਪੰਥਕ ਮਰਯਾਦਾ ਦੇ ਉਲਟ ਆਪੋ-ਆਪਣੀ ਮਰਯਾਦਾ ਪ੍ਰਚਾਰਨ ਵਾਲੀਆਂ ਜਥੇਬੰਦੀਆਂ ਵੀ ਜ਼ਰੂਰ ਸਵੈ-ਚਿੰਤਨ ਕਰਨ ਕਿ 'ਕੱਠ ਲੋਹੇ ਦੀ ਲੱਠ' ਤੇ 'ਏਕੇ ਵਿਚ ਬਰਕਤ' ਵਰਗੇ ਸ਼ਬਦਾਂ ਦੀ ਕੀ ਮਹਾਨਤਾ ਹੈ ? ਜੇਕਰ ਖ਼ੁਦ ਹੀ ਛੋਟੇ-ਛੋਟੇ ਮੁਫਾਦਾਂ ਲਈ ਕੌਮੀ ਸ਼ਕਤੀ ਨੂੰ ਖੇਰੂੰ-ਖੇਰੂੰ ਕਰਾਂਗੇ ਤਾਂ ਪੰਥ-ਵਿਰੋਧੀ ਸ਼ਕਤੀਆਂ ਤਾਂ ਪਹਿਲਾਂ ਹੀ ਇਹੋ ਮਨਸਾ ਰੱਖਦੀਆਂ ਹਨ। ਕਿਧਰੇ ਜਾਣੇ- ਅਣਜਾਣੇ ਵਿਚ ਅਸੀਂ ਇਨ੍ਹਾਂ ਗੁਨਾਹਾਂ ਦੇ ਭਾਗੀ ਤਾਂ ਨਹੀਂ ਬਣ ਰਹੇ? ਜੇਕਰ ਹਰੇਕ ਆਪੋ ਆਪਣੀ ਢਾਈ ਪਾ ਖਿੱਚੜੀ ਅਲੱਗ-ਅਲੱਗ ਰਿੰਨ੍ਹਦਾ ਰਿਹਾ ਤਾਂ ਸਾਡਾ ਗੁਰੂ, ਗੁਰੂ ਦਾ ਪੰਥ ਤੇ ਸਮੇਂ ਦਾ ਇਤਿਹਾਸ ਕਿਸੇ ਨੂੰ ਵੀ ਮੁਆਫ ਨਹੀਂ ਕਰੇਗਾ। ਸਤਿਗੁਰੂ ਰਹਿਮਤ ਕਰਨ ਸਾਨੂੰ ਸਾਰਿਆਂ ਨੂੰ ਏਕਤਾ ਤੇ ਇਕਸੁਰਤਾ ਬਖ਼ਸ਼ਿਸ਼ ਕਰਨ ਤੇ ਅਸੀਂ ਰਹਿਮਤ ਦੇ ਪਾਤਰ ਬਣਨ ਲਈ ਅਰਦਾਸ ਤੇ ਉੱਦਮ ਕਰੀਏ। ਸਾਡੀ ਮਰਯਾਦਾ ਦੀ ਏਕਤਾ ਹੀ ਸਾਡੀ ਕੌਮੀ ਸ਼ਕਤੀ ਹੈ। ■

*ਅਪ੍ਰੈਲ ੨੦੧੫ ਦਾ ਬਾਕੀ :*

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਰਾਗ ਆਸਾ' ਪੰਨਾ ੪੧੩ ਅਸਟਪਦੀ ਨੰ: ੪ ਵਿਚ 'ਸੂਤਕੁ' (੩) ਤੇ ਸੂਤਕਿ (੧) ਭਾਵ ੩ ਵਾਰ ਅਤੇ 'ਆਸਾ ਦੀ ਵਾਰ' ਦੇ ਪੰਨਾ ੪੭੨ ਪਉੜੀ ਨੰ: ੧੮ ਦੇ ਤਿੰਨਾਂ ਸਲੋਕਾਂ ਵਿਚ 'ਸੂਤਕੁ' ੧੧ ਵਾਰ ਵਰਤੋਂ ਕੀਤੀ ਹੈ।। ਫਿਰ ਸ੍ਰੀ ਗੁਰੂ ਅਮਰਦਾਸ ਦਾਸ ਜੀ ਨੇ ਪੰਨਾ ੨੨੯ ਤੇ 'ਮਨ ਕਾ ਸੂਤਕੁ ਦੂਜਾ ਭਾਉ ॥' ਵਿਚ ਸੂਤਕੁ (੬) ਤੇ ਸੂਤਕਿ (੧) ਭਾਵ ੭ ਵਾਰ ਵਰਤੋਂ ਕੀਤੀ ਹੈ। ਇਸੇ ਤਰ੍ਹਾਂ ਹੀ ਭਗਤ ਕਬੀਰ ਜੀ ਨੇ ਵੀ ਪੰਨਾ ੩੩੧ ਤੇ ਸ਼ਬਦ ਨੰ: ੪੧ 'ਜਲਿ ਹੈ ਸੂਤਕੁ ਥਲਿ ਹੈ ਸੂਤਕੁ...' ਵਿਚ ਸੂਤਕੁ (੧੦) ਤੇ ਸੂਤਕ (੨) ਭਾਵ ੧੨ ਵਾਰ ਵਰਤੋਂ ਕੀਤੀ ਹੈ। 'ਸੂਤਕ' ਦਾ ਅਰਥ ਹੈ ਅਪਵਿੱਤ੍ਰਤਾ, ਅਲੂਦ, ਮਲੀਨਤਾ।

ਪਾਵਨ ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਸੂਤਕ ਸ਼ਬਦ ਇਕ ਵਚਨ ਪੁਲਿੰਗ, ਭਾਵ ਵਾਚਕ ਨਾਉਂ ਹੈ। ਜਿਵੇਂ ਕਿ

ਸੂਤਕ :

*-ਜਲਿ ਹੈ ਸੂਤਕੁ ਥਲਿ ਹੈ ਸੂਤਕੁ ਸੂਤਕ ਓਪਤਿ ਹੋਈ ॥* (ਪੰਨਾ ੩੩੧)

*-ਜਨਮੇ ਸੂਤਕੁ ਮੂਏ ਫੁਨਿ ਸੂਤਕੁ ਸੂਤਕ ਪਰਜ ਬਿਗੋਈ ॥੧॥* (ਪੰਨਾ ੩੩੧)

ਨੋਟ:- ਇਹ ਦੋ ਵਾਰ 'ਸੂਤਕ' ਅੰਤ ਮੁਕਤਾ ਕਿਉਂ ਆਇਆ ਇਸ ਦੀ ਵਿਸ਼ੇਸ਼ ਵੀਚਾਰ ਆਉਣ ਵਾਲੇ ਲੇਖ ਵਿਚ ਕੀਤੀ ਜਾਵੇਗੀ।

ਸੂਤਕਿ : ਅਧੀਕਰਣ ਕਾਰਕ - ਸੂਤਕ ਵਿਚ

*-ਸੂਤਕਿ ਕਰਮ ਨ ਪੂਜਾ ਹੋਇ ॥* (ਪੰਨਾ ੨੨੯)

*-ਨਾਨਕ ਸੂਤਕਿ ਜਨਮਿ ਮਰੀਜੈ ॥* (ਪੰਨਾ ੪੧੩)

ਸੂਤਕੁ : ਇਕ ਵਚਨ ਪੁਲਿੰਗ

*-ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥੨॥* (ਪੰਨਾ ੩੩੧)

*-ਮਨ ਕਾ ਸੂਤਕੁ ਲੋਭੁ ਹੈ ਜਿਹਵਾ ਸੂਤਕੁ ਕੂੜੁ ॥* (ਪੰਨਾ ੪੭੨)

ਉਪਰੋਕਤ ਵੀਚਾਰ ਵਾਲੇ ਸ਼ਬਦ ਦੀ ਰਹਾਉ ਦੀਆਂ ਦੋ 'ਮਨਮੁਖਿ ਸੂਤਕੁ ਕਬਹਿ ਨ ਜਾਇ ॥ ਜਿਚਰੁ ਸਬਦਿ

ਨ ਭੀਜੈ ਹਰਿ ਕੈ ਨਾਇ ॥੧॥ ਰਹਾਉ ॥' ਹਨ ਭਾਵ ਇਸ ਸ਼ਬਦ ਦਾ ਧੁਰਾ ਮਨ ਦੀ ਅਪਵਿੱਤ੍ਰਤਾ ਨੂੰ ਦਰਸਾਉਂਦਾ ਹੈ। ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਉਪਰੋਕਤ ਤੁਕ ਦਾ ਅਰਥ ਹੈ: ਸੂਤਕਿ ਕਰਮ ਨ ਪੂਜਾ ਹੋਇ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥ (੨੨੯) ਸੂਤਕ ਵਿਚ ਕੀਤੇ ਹੋਏ ਧਾਰਮਿਕ ਕਰਮ ਮਨ ਨੂੰ

**ਸਾਬਕਾ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ:+੯੧੯੮੧੪੮੯੮੨੫੧*

ਪਵਿੱਤਰ ਨਹੀਂ ਕਰ ਸਕਦੇ, ਨਾ ਦੇਵ ਪੂਜਾ ਮਨ ਨੂੰ ਪਵਿੱਤਰ ਕਰਨ ਲਈ ਸਫਲ ਹੋ ਸਕਦੀ ਹੈ। (ਕੇਵਲ) ਨਾਮ ਵਿਚ ਰੱਤਿਆਂ ਹੀ ਮਨ ਨਿਰਮਲ ਹੋ ਸਕਦਾ ਹੈ।

ਮਾਇਆ ਕਰਿ ਮੂਲੁ ਜੰਤ੍ਰ ਭਰਮਾਏ ॥ ਹਰਿ ਜੀਉ ਵਿਸਰਿਆ ਦੂਜੈ ਭਾਏ ॥ (ਪੰਨਾ ੨੩੨)

**ਫਰੀਦਕੋਟ ਸਟੀਕ, ਭਾਗ ਪਹਿਲਾ ਪਹਿਲੀ, ਪੰਨਾ ੫੧੯**

ਮਾਇਆ ਜੋ ਸ੍ਰਿਸ਼ਟੀ ਦਾ ਮੂਲ ਹੈ ਸੋਈ ਭਇਆ ਏਕ (ਜੰਤ੍ਰ) ਹਿੰਡੋਲ ਤਿ ਕਰ ਜੀਵ ਭਰਮਾਏ ਹੈਂ॥ ਦੂਜੇ ਭਾਇ ਕਰ ਹਰਿ ਜੀਉ ਵਿਸਰਿਆ ਹੈ॥

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਤੀਜੀ, ਪੰਨਾ ੩੪੬**

ਪਰਮੇਸਰ ਨੇ ਮਾਇਆ ਰੂਪੀ ਮੂਲ ਜੰਤ੍ਰ= ਹਿੰਡੋਲੇ ਕਰਕੇ ਸਾਰੇ ਜੀਵ ਭਰਮਾਏ= ਭੁਆਏ ਹਨ। ਉਸ ਦੀ ਭੁਆਟੜੀ ਕਰਕੇ ਜੀਵ ਨੂੰ ਹਰਿ ਜੀ ਭੁਲ ਗਿਆ ਹੈ ਤੇ ਦ੍ਵੈਤ ਭਾ ਚੰਗਾ ਲਗ ਰਿਹਾ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਸੈਂਚੀ ਪਹਿਲੀ, ਪੰਨਾ ੨੩੨**

ਮਾਯਾ ਕੋ ਹੀ ਮੂਲ ਤਤਵ ਸਮਝਕਰ ਭਭਰਮੋਂ ਮੇਂ ਭਟਕ ਰਹੇ ਦ੍ਵੈਤ ਭਾਵ ਮੇਂ ਲੀਨ ਉਨਹੋਂਨੇ ਪ੍ਰਭੂ ਦੀਆ ਹੈ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੩੧੩**

(ਪਰਮਾਤਮਾ ਨੇ) ਮਾਇਆ ਨੂੰ ਮੂਲ ਦਰਸਾ ਕੇ ਜੀਵ-ਜੰਤੂ ਨੂੰ ਭਰਮਾਇਆ ਹੋਇਆ ਹੈ। (ਉਨ੍ਹਾਂ ਨੂੰ ਦ੍ਵੈਤ-ਭਾਵ) ਕਾਰਣ ਪਰਮਾਤਮਾ ਭੁਲਿਆ ਪਿਆ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ, ਸੈਂਚੀ ਦੂਜੀ, ਪੰਨਾ ੨੩੨**

ਜੇਹੜੀ ਮਾਇਆ ਦੁਨੀਆਂ ਦਾ ਮੁਢ ਹੈ ਓਹੋ ਹੀ ਇਕ ਜੰਤ੍ਰ= ਪੰਘੂੜਾ ਹੋ ਗਿਆ, ਉਸ ਕਰਕੇ ਜੀਵ ਭਰਮਦੇ ਫਿਰਦੇ ਹਨ। ਦ੍ਵੈਤ ਭਾਵਣਾ ਕਰਕੇ ਪ੍ਰਮੇਸ਼ਰ ਜੀ ਵਿਸਰ ਗਿਆ ਹੈ।

ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਤੀਜਾ, ਪੰਨਾ ੧੪੭੧

ਮਾਇਆ ਨੂੰ (ਸੰਸਾਰ ਦਾ) ਮੂਲ ਬਣਾਕੇ (ਮਾਨੋਂ ਇਕ ਜੰਤ੍ਰ=) ਕਲਾ (ਬਣਾਇਆ ਹੈ, ਜਿਸ ਦੁਆਰਾ ਜੀਵ) ਭੁਆਏ ਜਾ ਰਹੇ ਹਨ, (ਇਉਂ ਮਾਇਆ ਗ੍ਰਸੇ ਜੀਵਾਂ ਨੂੰ) ਹਰੀ ਜੀ ਵਿਸਰ ਰਿਹਾ ਹੈ।

**ਸ਼ਬਦਾਰਥ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਪੰਨਾ ੨੩੨**

੪. ਮਾਇਆ ਨੂੰ ਮੂਲ ਸਮਝ ਕੇ ਜੀਵ-ਜੰਤ ਭਰਮ ਗਏ ਹਨ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਦੂਜੀ, ਪੰਨਾ ੪੧੭**

(ਅਭਾਗੀ) ਮਨੁੱਖ ਮਾਇਆ ਨੂੰ (ਜ਼ਿੰਦਗੀ ਦਾ) ਆਸਰਾ ਬਣਾ ਕੇ (ਮਾਇਆ ਦੀ ਖ਼ਾਤਰ ਹੀ) ਭਟਕਦੇ ਰਹਿੰਦੇ ਹਨ, ਮਾਇਆ ਦੇ ਪਿਆਰ ਦੇ ਕਾਰਨ ਉਹਨਾਂ ਨੂੰ ਪਰਮਾਤਮਾ ਭੁਲਿਆ ਰਹਿੰਦਾ ਹੈ ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ, ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਤੀਜਾ, ਪੰਨਾ ੨੩੨**

(ਹੇ ਭਾਈ!) ਮਾਇਆ ਨੂੰ ਮੂਲ ਸਮਝ ਕੇ (ਸਾਰੇ ਜੀਵ) ਜੰਤ੍ਰ ਭਰਮਾਏ (ਫਿਰਦੇ ਹਨ)। ਦ੍ਵੈਤ ਭਾਵ ਕਰਕੇ (ਉਨ੍ਹਾਂ ਨੂੰ) ਪ੍ਰਭੂ ਭੁਲਿਆ ਪਿਆ ਹੈ॥

**ਸ. ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ਦੂਜੀ, ਪੰਨਾ ੭੬੮**

ਧਨ-ਦੌਲਤ ਨੂੰ ਹਰ ਸ਼ੈ ਦਾ ਮੁੱਢ ਜਾਣ ਕੇ ਜੀਵ ਭਟਕਦੇ ਫਿਰਦੇ ਹਨ। ਹੋਰਸ ਦੀ ਮੁਹੱਬਤ ਵਿਚ ਉਨ੍ਹਾਂ ਨੇ ਪੂਜਯ ਪ੍ਰਭੂ ਨੂੰ ਭੁਲਾ ਛਡਿਆ ਹੈ।

**ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਪੰਨਾ ੭੪੨**

ਮੂਲਜੰਤ੍ਰ- ਮੂਲਯੰਤ੍ਰ. ਉਹ ਕਲ, ਜਿਸ ਨਾਲ ਹੋਰ ਕਲਾਂ ਫਿਰਨ, ਸਭ ਨੂੰ ਚਲਾਉਣ ਵਾਲੀ ਮਸ਼ੀਨ. ਭਾਵ ਮਾਯਾ।

**ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੧੨੨**

ਮੂਲ ਯੰਤ੍ਰ ਨਾਮ ਹਿੰਡੋਲੇ ਕਾ ਮਾਯਾ ਰੂਪ ਮੂਲਯੰਤ੍ਰ ਰਚਕੇ ਸਭ ਜੀਵ ਭਰਮਾਏ ਹੈਨ ਹਰਿਨੇ ਜੰਤ ਪਾਠ ਹੋਏ ਤੋ ਭੀ ਜੰਤ੍ਰ ਕਾ ਹੀ ਅਰਥ ਹੈ॥ ਵਰਤਾਏ ਉਪਦੇਸ ਕਰਤਾ ਹੈ॥

**ਗੁਰਬਾਣੀ ਪਾਠ ਦਰਪਣ, ਟਕਸਾਲ ਮਹਿਤਾ, ਪੰਨਾ ੨੮੭**

ਮੂਲੁਜੰਤ੍ਰ੨

(੨) ਮੂਲੁ ਜੰਤ੍ਰ

੨. ਚੰਡੋਲ

**ਸ੍ਰੀ ਗੁਰੂ ਗ੍ਰੰਥ ਕੋਸ਼, ਸ੍ਰੀਮਹਿਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ, ਦੂਜੀ ਜਿਲਦ ਪੰਨਾ ੨੬੯**

ਮੂਲੁ ਜੰਤ੍ਰ (ਸੰ। ਸੰਸਕ੍ਰਿਤ ਮੂਲ= ਪਕਾ, ਜਾਂ ਜੋ ਖੜਾ ਹੋਵੇ। ਯੰਤ੍ਰ= ਕਲਾ। ਕਿਸੇ ਪੱਕ ਖੜੀ ਸ਼ੈ ਨਾਲ ਜੋ ਕਲਾ ਕੰਮ ਕਰੇ) ਪੰਘੂੜਾ, ਜਿਸ ਵਿਚ ਆਦਮੀ ਬਿਠਾਕੇ ਭੁਆਉਂਦੇ ਹਨ। ਯਥਾ-'ਮਾਇਆ ਕਰਿ ਮੂਲੁ ਜੰਤ੍ਰ ਭਰਮਾਇ'। ਮਾਇਆ ਨੇ ਪੰਘੂੜਾ ਬਣਕੇ ਭਰਮਾਇਆ ਹੈ (ਲੋਕਾਂ ਨੂੰ)।

ਵਿਸ਼ੇਸ਼ ਨੋਟ: ਉਪਰੋਕਤ ਸ਼ਬਦ ਵਿਚ ਸੰਤ ਕਿਰਪਾਲ ਸਿੰਘ, ਸੰਤ ਸ਼ਾਮ ਸਿੰਘ, ਪੰਡਿਤ ਨਰੈਣ ਸਿੰਘ ਤੇ ਟਕਸਾਲ ਭਿੰਡਰਾਂ ਵਾਲਿਆਂ ਤੋਂ ਇਲਾਵਾ ਸਾਰੇ ਟੀਕਾਕਾਰਾਂ ਨੇ ਮੂਲੁ ਅਤੇ ਜੰਤ੍ਰ ਪਾਠ ਵੱਖ-ਵੱਖ (ਪਦ ਛੇਦ) ਕਰਕੇ ਅਰਥ ਵੀ ਵੱਖ-ਵੱਖ ਹੀ ਕੀਤੇ ਹਨ। ਭਾਈ ਵੀਰ ਸਿੰਘ ਜੀ ਨੇ ਪੰਨਾ ੧੪੭੫ 'ਤੇ "ਮੂਲੁ ਜੰਤ੍ਰ - ਪਾਠ ਹੈ ਕਰਿ ਮੂਲ ਜੰਤ੍ਰ ਭਰਮਾਏ= ਮਾਇਆ ਨੂੰ (ਸੰਸਾਰ ਦਾ) ਮੂਲ ਬਣਾਕੇ (ਮਾਨੋਂ ਇਕ

ਜੰਤ੍ਰ=) ਕਲਾ ਬਣਾਇਆ ਹੈ।

੨. ਕਈ ਦਾਨੇ 'ਮੂਲੁ ਜੰਤ੍ਰ' ਇਕ ਪਦ ਲੈ ਕੇ ਇਸ ਦਾ ਅਰਥ ਓਹ ਪੰਘੂੜਾ ਕਰਦੇ ਹਨ, ਜਿਸ ਵਿਚ ਲੋਕਾਂ ਨੂੰ ਬਿਠਾਕੇ ਘੁਮਾਉਂਦੇ ਹਨ, ਅਕਸਰ ਮੇਲਿਆਂ ਤੇ ਏਹ ਪੰਘੂੜੇ ਲਗਦੇ ਹਨ। ਜੀਵਾਂ ਦੇ ਆਵਾਗਵਨ ਨੂੰ ਪੰਘੂੜੇ ਦੀ ਮਿਸਾਲ ਦਿੱਤੀ ਹੈ।

ਪਦ ਯੰਤ੍ਰ ਤੇ ਇਸ ਦੇਸ਼ ਭਾਸ਼ਾ ਦਾ ਰੂਪ 'ਜੰਦ੍ਰ' ਤੇ 'ਜੰਦਰ' ਕਈ ਮਸ਼ੀਨਾਂ ਯਾ ਕਲਾ ਵਾਸਤੇ ਵਰਤਿਆ ਜਾਂਦਾ ਹੈ। ਜਿਵੇਂ ਚੌਲ ਛੜਨ ਦੇ ਵੱਡੇ ਪ੍ਰਬੰਧ ਨੂੰ ਜੰਦਰ ਕਹਿੰਦੇ ਹਨ। ਪਾਣੀ ਦੇ ਜ਼ੋਰ ਨਾਲ ਆਟਾ ਪੀਹਣ ਵਾਲੀਆਂ ਚੱਕੀਆਂ ਨੂੰ ਵੀ ਕਈ ਥਾਂ ਜੰਦਰ ਕਹਿ ਲੈਂਦੇ ਹਨ। ਸੋ ਪੰਘੂੜੇ ਨੂੰ ਜੰਦ੍ਰ ਯਾ ਮੂਲ ਜੰਤ੍ਰ ਕਹਿੰਦੇ ਹੋਣ ਤਾਂ ਅਚਰਜ ਨਹੀਂ।

ਸੰਤ ਕਿਰਪਾਲ ਸਿੰਘ, ਸੰਤ ਸ਼ਾਮ ਸਿੰਘ, ਪੰਡਿਤ ਨਰੈਣ ਸਿੰਘ ਪੰਘੂੜੇ ਦਾ ਅਰਥ ਹੀ ਕਰਦੇ ਹਨ, ਟਕਸਾਲ ਭਿੰਡਰਾਂ ਅਰਥ ਪੰਘੂੜੇ ਦੇ ਨਾਲ-ਨਾਲ ਦੂਜਾ ਪਾਠ 'ਮੂਲੁ ਜੰਤ੍ਰ' ਵੀ ਕਰਦੇ ਹਨ।

ਪਾਵਨ ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਪਾਠ 'ਮੂਲੁ ਜੰਤ੍ਰ' ਇਕੱਠਾ ਨਹੀਂ ਹੋ ਸਕਦਾ ਕਿਉਂ ਕਿ ਪੰਘੂੜਾ ਇਕ ਵਚਨ ਪੁਲਿੰਗ ਹੁੰਦਾ ਹੈ। 'ਮੂਲੁ' ਨੂੰ ਔਂਕੜ ਲੱਗੇ ਹੋਣ ਕਾਰਨ ਆਪਣੇ ਆਪ ਹੀ ਇਕ ਵਚਨ ਪੁਲਿੰਗ ਭਾਵ ਵਾਚਕ ਨਾਉਂ ਹੈ।

ਇਸੇ ਸ਼ਬਦ ਦੇ ੩ ਪਦੇ ਵਿਚ 'ਮੂਲੁ ਛੋਡਿ ਲਾਗੇ ਦੂਜੈ ਭਾਈ ॥' ਭਾਵ (ਅਜੇਹੇ ਗੁਰੂ ਦੀ ਸਰਨ ਪੈ ਕੇ ਤਾਂ ਮਨੁੱਖ ਸਗੋਂ) ਜਗਤ ਦੇ ਮੂਲ-ਕਰਤਾਰ ਨੂੰ ਛੱਡ ਕੇ ਮਾਇਆ ਦੇ ਮੋਹ ਵਿਚ ਫਸਦੇ ਹਨ। ਇਵੇਂ ਹੀ 'ਮਾਇਆ ਕਰਿ ਮੂਲੁ ਜੰਤ੍ਰ ਭਰਮਾਏ ॥' ਭਾਵ (ਅਭਾਗੀ) ਮਨੁੱਖ ਮਾਇਆ ਨੂੰ (ਜ਼ਿੰਦਗੀ ਦਾ) ਆਸਰਾ ਬਣਾ ਕੇ (ਮਾਇਆ ਦੀ ਖ਼ਾਤਰ ਹੀ) ਭਟਕਦੇ ਰਹਿੰਦੇ ਹਨ।

ਮੂਲੁ- ਇਕ ਵਚਨ ਪੁਲਿੰਗ

*-ਦੇਵੀ ਦੇਵਾ ਮੂਲੁ ਹੈ ਮਾਇਆ ॥* (ਪੰਨਾ ੧੨੯)

*-ਤ੍ਰੈ ਗੁਣ ਮਾਇਆ ਮੂਲੁ ਹੈ ਵਿਚਿ ਹਉਮੈ ਨਾਮੁ ਵਿਸਾਰਿ ॥* (ਪੰਨਾ ੬੪੭)

*-ਏਹੁ ਸਰੀਰੁ ਸਭ ਮੂਲੁ ਹੈ ਮਾਇਆ ॥* (ਪੰਨਾ ੧੦੬੫)

ਜੰਤ੍ਰ- ਬਹੁ-ਵਚਨ

*-ਜੀਅ ਜੰਤ੍ਰ ਸਭਿ ਤੇਰੇ ਥਾਪੇ ॥* (ਪੰਨਾ ੧੦੭)

*-ਜੀਅ ਜੰਤ੍ਰ ਸਭਿ ਤਿਸ ਕੇ ਕੀਏ ਸੋਈ ਸੰਤ ਸਹਾਈ ॥* (ਪੰਨਾ ੬੨੧)

-ਜੀਅ ਜੰਤ੍ਰ ਕਰੇ ਪ੍ਰਤਿਪਾਲ ॥ (ਪੰਨਾ ੯੮੭)

ਜੰਤੁ- ਇਕ ਵਚਨ

*-ਸੋ ਹੋਵਤ ਬਿਸਟਾ ਕਾ ਜੰਤੁ ॥* (ਪੰਨਾ ੨੭੮)

*-ਕਿਆ ਵੇਚਾਰਾ ਜੰਤੁ ਜਾ ਆਪਿ ਭੁਲਾਇਆ ॥੮॥* (ਪੰਨਾ ੭੦੭)

*-ਜੰਤੁ ਬਿਚਾਰਾ ਕਿਆ ਕਰੈ ਚਲ ਬਜਾਵਨਹਾਰ ॥੧੦੩॥* (ਪੰਨਾ ੧੩੬੯)

*-ਕਬੀਰ ਐਸਾ ਜੰਤੁ ਇਕੁ ਦੇਖਿਆ ਜੈਸੀ ਧੋਈ ਲਾਖ ॥* (ਪੰਨਾ ੧੩੭੧)

■

*ਬੱਚਿਆਂ ਦਾ ਕਾਲਮ:*

# ਮਾਤਾ ਖੀਵੀ ਜੀ

*-ਸ. ਕਮਲਜੀਤ ਸਿੰਘ ਨੀਲੋਂ**

*ਨਿਮਰ ਸੁਭਾਅ ਮਮਤਾ ਦੀ ਮੂਰਤ,*
*ਮੋਹ ਦਾ ਮੀਂਹ ਵਰਸਾ ਰਹੀ।*
*ਮਾਤਾ ਖੀਵੀ ਜੀ ਖੀਰ ਦਾ, ਲੰਗਰ ਵਰਤਾ ਰਹੀ।*
*ਮਾਤਾ ਖੀਵੀ ਜੀ, ਖੀਰ ਦਾ ਲੰਗਰ ਵਰਤਾ ਰਹੀ।*

*ਗੁਰੂ ਨਾਨਕ ਦੇਵ ਜੀ ਕੋਲ ਡੇਰੇ ਲਾਏ,*
*ਭਾਈ ਲਹਿਣਾ ਜੀ।*
*ਵਰ੍ਹਿਆਂ ਤੀਕ ਨਾ ਮੁੜ ਕੇ ਆਏ,*
*ਭਾਈ ਲਹਿਣਾ ਜੀ।*
*ਲੋਕਾਂ ਨੇ ਗੱਲਾਂ ਲਾ ਲਾ ਕਰੀਆਂ,*
*ਪਰ ਨਾ ਬੁਰਾ ਮਨਾ ਰਹੀ।*
*ਮਾਤਾ ਖੀਵੀ ਜੀ, ਖੀਰ ਦਾ ਲੰਗਰ ਵਰਤਾ ਰਹੀ।*

*ਗੁਰੂ ਨਾਨਕ ਦੇਵ ਜੀ ਕੋਲ ਪਰਖੇ,*
*ਜਾਂਦੇ ਸੀ ਭਾਈ ਲਹਿਣਾ।*
*ਏਧਰ ਮਾਤਾ ਜੀ ਦੀ ਨਿਮਰਤਾ,*
*ਦਾ ਕੀ ਕਹਿਣਾ।*
*ਬੱਚਿਆਂ ਦੀ ਜ਼ੁੰਮੇਵਾਰੀ ਚੁੱਕ ਕੇ,*
*ਘਰ ਦੇ ਫਰਜ਼ ਨਿਭਾ ਰਹੀ।*
*ਮਾਤਾ ਖੀਵੀ ਜੀ, ਖੀਰ ਦਾ ਲੰਗਰ ਵਰਤਾ ਰਹੀ।*

*ਗੁਰੂ ਅੰਗਦ ਜੀ ਨੇ ਗੁਰੂ ਅਮਰਦਾਸ,*
*ਤੀਜਾ ਨਾਨਕ ਚਾਹਿਆ।*
*ਦਾਤੂ ਦਾਸੂ ਦੋਵੇਂ ਪੁੱਤਰਾਂ,*
*ਬੁਰਾ ਮਨਾਇਆ।*
*ਤੁਸੀਂ ਭਾਰ ਇਹ ਚੁੱਕ ਨਹੀਂ ਸਕਦੇ,*
*ਪੁੱਤਰਾਂ ਨੂੰ ਸਮਝਾ ਰਹੀ।*
*ਮਾਤਾ ਖੀਵੀ ਜੀ, ਖੀਰ ਦਾ ਲੰਗਰ ਵਰਤਾ ਰਹੀ।*

*ਇਨਸਾਫ਼ ਪਸੰਦ ਤੇ ਤਿਆਗ ਗੜੁੱਚੀ,*
*ਧੁੰਨ ਦੀ ਪੱਕੀ।*
*ਸੰਗਤ ਦੀ ਜੋ ਸੇਵਾ ਕਰਦਿਆਂ,*
*ਕਦੇ ਨਾ ਥੱਕੀ।*
*ਪ੍ਰਭੂ-ਰੰਗ ਵਿਚ ਰੰਗੀ ਹੋਈ,*
*ਸਭ ਨੂੰ ਰੰਗ ਚੜ੍ਹਾ ਰਹੀ।*
*ਮਾਤਾ ਖੀਵੀ ਜੀ, ਖੀਰ ਦਾ ਲੰਗਰ ਵਰਤਾ ਰਹੀ।* ■

---

**ਪਿੰਡ ਤੇ ਡਾਕ: ਨੀਲੋਂ ਕਲਾਂ ਤਹਿ: ਸਮਰਾਲਾ, ਜ਼ਿਲ੍ਹਾ ਲੁਧਿਆਣਾ-੧੪੧੦੦੨੪,*
*ਮੋ:+੯੧੯੪੧੭੪੬੮੬੬੮*

# ਸੱਚਖੰਡ

-ਸ੍ਰੀ ਆਰ. ਐਲ. ਸੱਭਰਵਾਲ*

*ਮਨਾ ਛੱਡ ਦੇ ਤੂੰ ਜਗ, ਘਰ ਆਪਣੇ ਤੂੰ ਚੱਲ।*
*ਜਿੱਥੇ ਸ੍ਵਰਗ ਦੇ ਨਜ਼ਾਰੇ, ਜਿੱਥੇ ਸੂਰਜਾਂ ਦੇ ਦਲ।*
*ਜਿੱਥੇ ਭੁੱਖ ਨਾ ਪਿਆਸ, ਜਿੱਥੇ ਦੁਖ ਦਾ ਨਾ ਵਾਸ।*
*ਜਿੱਥੇ ਆਤਮਾ ਨਾ ਬਦਲੇ, ਆਪਣਾ ਲਿਬਾਸ।*
*ਮਨਾ ਚੱਲ ਉੱਥੇ ਚੱਲੀਏ, ਕਰੀਏ ਨਿਵਾਸ।...*

*ਜਿੱਥੇ ਦਿਨ ਹੈ ਨਾ ਰਾਤ, ਜਿੱਥੇ ਸਦਾ ਪ੍ਰਭਾਤ।*
*ਜਿੱਥੇ ਦੁਖ ਨਾ ਵਿਆਪੇ, ਜਿੱਥੇ ਸੁਖ ਦੀ ਬਰਾਤ।*
*ਜਿੱਥੇ ਨੂਰ ਵਿਚ ਪਹਿਲਾਂ ਹੋਇਆ, 'ਸ਼ਬਦ' ਦਾ ਆਗਾਜ਼।*
*ਜਿੱਥੇ ਹਰ ਵੇਲੇ ਗੂੰਜਦੀ, ਅਗੰਮ ਦੀ ਆਵਾਜ਼।*
*ਮਨਾ ਚੱਲ ਉੱਥੇ ਚੱਲੀਏ, ਕਰੀਏ ਨਿਵਾਸ।...*

*ਜਿੱਥੇ ਮੌਤ ਮਰ ਜਾਂਦੀ, ਜਿੱਥੇ ਪੁੱਜਦਾ ਨਾ ਕਾਲ।*
*ਜਿੱਥੇ ਸਮਾਂ ਮੁੱਕ ਜਾਂਦਾ, ਉਹਦੀ ਰੁੱਕ ਜਾਂਦੀ ਚਾਲ।*
*ਜਿੱਥੇ ਇੱਕ ਰਸ ਰੋਸ਼ਨੀ, ਨੂਰ ਦਾ ਨਿਵਾਸ।*
*ਜਿੱਥੇ ਹਰ ਪਲ ਜਾਪਦਾ, ਰੱਬ ਆਸ-ਪਾਸ।*
*ਮਨਾ ਚੱਲ ਉੱਥੇ ਚਲੀਏ, ਕਰੀਏ ਨਿਵਾਸ।...*

*ਜਿੱਥੇ ਜਗ ਨਾ ਜਹਾਨ, ਜਿੱਥੇ ਜ਼ਮੀਂ ਨਾ ਅਸਮਾਨ।*
*ਜਿੱਥੇ ਧਰਤੀ ਦਾ ਕੋਈ ਭੀ ਨਾ ਦਿਸਦਾ ਨਿਸ਼ਾਨ।*
*ਜਿੱਥੇ ਮਰ ਜਾਂਦੀ ਤ੍ਰਿਸ਼ਨਾ, ਜਿੱਥੇ ਮੁੱਕ ਜਾਂਦੀ ਪਿਆਸ।*
*ਜਿੱਥੇ ਆਤਮਾ ਅਨੰਦ ਵਿਚ ਕਰਦੀ ਹੈ ਵਾਸ।*
*ਮਨਾ ਚੱਲ ਉੱਥੇ ਚੱਲੀਏ, ਕਰੀਏ ਨਿਵਾਸ।...*

*ਜਿੱਥੇ ਮੁੱਕ ਜਾਂਦਾ ਆਵਾ ਗੌਣ, ਜੱਗ ਵਾਲੀ ਫੇਰੀ।*
*ਜਿੱਥੇ ਜਮਾਂ ਹੱਥੋਂ ਛੁੱਟ ਜਾਣੀ, ਜਿੰਦ ਜਾਨ ਮੇਰੀ।*
*ਜਿੱਥੇ ਹੁੰਦੀ ਨਹੀਂ ਕਦੇ ਵੀ, ਆਤਮਾ ਉਦਾਸ।*
*ਓਹਨੂੰ ਆਪਣੇ ਹੀ ਘਰ ਵਿਚ, ਮਿਲ ਜਾਂਦਾ ਵਾਸ।*
*ਮੰਨਾ ਚੱਲ ਉੱਥੇ ਚੱਲੀਏ, ਕਰੀਏ ਨਿਵਾਸ।...*

■

** # ੭੬੧, ਸੈਕਟਰ ੪੩-ਏ, ਚੰਡੀਗੜ੍ਹ, ਮੋ. +੯੧੯੪੧੭੯੨੦੭੫੦*

# ਸਿੱਖੀ ਤੋਂ ਬੇਮੁਖ ਹੋ ਕੇ

-ਡਾ. ਕੁਲਦੀਪ ਸਿੰਘ*

*ਸਿੱਖੀ ਤੋਂ ਬੇਮੁਖ ਹੋ ਕੇ ,*
*ਕਿਉਂ ਫੈਸ਼ਨਾਂ ਵੱਲ ਭੱਜਦਾ ਏਂ ?*

*ਪਤਿਤਪੁਣੇ ਵਿਚ ਪੈ ਕੇ ,*
*ਕਿਉਂ ਨਸ਼ਿਆਂ ਵਿਚ ਡੁੱਬਦਾ ਏਂ ?*

*ਠੱਗੀ-ਠੋਰੀ ਦੇ ਵਿਚ ਪੈ ਕੇ ,*
*ਕਿਉਂ ਝੋਲੀ ਪਾਪਾਂ ਨਾਲ ਭਰਦਾ ਏਂ ?*

*ਜਿਨ੍ਹਾਂ ਨੇ ਤੇਰਾ ਸਾਥ ਨਹੀਂ ਦੇਣਾ ,*
*ਕਿਉਂ ਆਸਾਂ ਉਨ੍ਹਾਂ 'ਤੇ ਰੱਖਦਾ ਏਂ ?*

*"ਬਾਣੀ ਗੁਰੂ ਗੁਰੂ ਹੈ ਬਾਣੀ"*
*ਕਿਉਂ ਨਹੀਂ ਹਰ ਵੇਲੇ ਜਪਦਾ ਏਂ ?*

*ਇਸ ਨੇ ਹੀ ਤੈਨੂੰ ਪਾਰ ਲੰਘਾਉਣਾ ,*
*ਕਿਉਂ ਲੜ ਹੋਰ ਕਿਸੇ ਦਾ ਫੜਦਾ ਏਂ ?*

*ਮਾਊਂਟ ਐਵੀਨਿਊ, ਨੇੜੇ ਚਿਲਡਰਨ ਪਾਰਕ, ਫਗਵਾੜਾ ਰੋਡ, ਹੁਸ਼ਿਆਰਪੁਰ। ਮੋ. +੯੧੯੪੬੩੮-੫੪੨੦੯

---

# ਧਰਮ ਪ੍ਰਚਾਰ ਕਮੇਟੀ ਵੱਲੋਂ ਗੁਰਮਤਿ ਸਮਾਗਮ

ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਰਹਿਨੁਮਾਈ ਹੇਠ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ੧੩ ਅਪ੍ਰੈਲ ੨੦੧੫ ਨੂੰ ਗੁਰਦੁਆਰਾ ਸਾਹਿਬ ਪਿੰਡ ਸਾਰਚੂਰ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ, ਗੁਰਦੁਆਰਾ ਕਲਗੀਧਰ ਸਿੰਘ ਸਭਾ ਪਿੰਡ ਚਨੌਰ, ਤਹਿਸੀਲ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਤੇ ਗੁਰਦੁਆਰਾ ਸਾਹਿਬ ਪਿੰਡ ਖਾਲੂ (ਕਪੂਰਥਲਾ) ਵਿਖੇ ਗੁਰਮਤਿ ਸਮਾਗਮ ਕਰਵਾਏ ਗਏ। ਜਿਨ੍ਹਾਂ ਵਿਚ ਕੁੱਲ ੧੩੭ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ।